ਮਾਸਕ

# ਵਰਿਆਮ

ਦਸੰਬਰ 1976 — ਜਨਵਰੀ 1977

— ਵਿਸ਼ੇਸ਼ ਅੰਕ —

ਇਕ ਰੁਪਿਆ



ਮਾਸਕ

# ਵਰਿਆਮ

ਦਸੰਬਰ 1976
ਜਨਵਰੀ 1977

ਜਿਲਦ ਨੰ: 2 ਅੰਕ ਨੰ:2-3



ਪ੍ਰਕਾਸ਼ਨ ਮਿਤੀ 10-1-77

ਮੁਖ ਸੰਪਾਦਕ : ਜਗਦੀਸ਼ ਸਿੰਘ
ਮੁੱਲ ਪ੍ਰਤੀ ਕਾਪੀ : 1 ਰੁਪਿਆ
ਚੰਦਾ ਸਾਲਾਨਾ : 12 ਰੁਪਏ
ਲਾਈਫ਼ ਮੈਂਬਰਸ਼ਿਪ : 200 ਰੁਪਏ

ਦਫ਼ਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001.
ਫੋਨ : 2504 ਪੀ. ਪੀ.

Office Address :
WARIAM
(Punjabi Monthly)
Ladowali Road
Jullundur-144001

## ਖਿਮਾ ਯਾਚਨਾ :

ਸਾਨੂੰ ਇਸ ਗਲ ਦਾ ਗਿਆਨ ਹੈ ਕਿ ਪਾਠਕ ਇਸ ਅੰਕ ਨੂੰ ਤੀਬਰਤਾ ਨਾਲ ਉਡੀਕ ਰਹੇ ਹੋਣਗੇ। ਸਾਡਾ ਵਿਚਾਰ ਇਕ ਚੰਗਾ ਤਗੜਾ ਵਿਸ਼ੇਸ਼ ਅੰਕ ਪ੍ਰਕਾਸ਼ਤ ਕਰਨ ਦਾ ਸੀ ਜਿਸ ਦੀ ਪੂਰੀ ਤਿਆਰੀ ਸੀ ਪਰ ਐਨ ਸਮੇਂ ਤੇ ਬਿਜਲੀ ਦੀ ਸਪਲਾਈ ਨੇ ਐਸਾ ਵਿਘਣ ਪਾਇਆ ਕਿ ਇਕ ਤੋਂ ਪਿਛੋਂ ਦੂਸਰੀ ਪਿਛਾੜ ਲਗਦੀ ਗਈ। ਪਰਚਾ ਅਪਣੀ ਤਾਰੀਖ ਤੇ ਪ੍ਰਕਾਸ਼ਤ ਨਾ ਹੋ ਸਕਿਆ। ਉਸ ਪਿਛੋਂ ਬਿਜਲੀ ਦੇ ਆਉਣ ਦਾ ਨਾ ਕੋਈ ਪਤਾ ਹੁੰਦਾ ਸੀ ਨਾ ਅਨੁਮਾਨ। ਅਸਾਂ ਫੈਸਲਾ ਕੀਤਾ ਕਿ ਜਿਨ੍ਹਾਂ ਕੁ ਤਿਆਰ ਹੋਇਆ ਹੈ, ਅੰਕ ਭੇਜ ਦਿਤਾ ਜਾਵੇ। ਪਰ ਫਿਰ ਡਾਕ ਮਹਿਕਮੇ ਵਲੋਂ ਰਜਿਸਟਰੇਸ਼ਨ ਸਬੰਧੀ ਔਕੜਾਂ ਆ ਖੜੀਆਂ ਹੋਈਆਂ ਜਿਨ੍ਹਾਂ ਨੂੰ ਨਜਿਠਨ ਕਰਕੇ ਪਰਚੇ ਦੀ ਬਾਈਡਿੰਗ ਦੀ ਹੋਰ ਵੀ ਦੇਰੀ ਹੋ ਗਈ। ਇਸ ਸਾਰੀ ਗੜਬੜੀ ਵਿਚ ਬਹੁਤ ਵਧੀਆ ਲੇਖ ਕਵਿਤਾਵਾਂ ਅਤੇ ਤਸਵੀਰਾਂ ਸਾਡੀ ਮਜਬੂਰੀ ਦੀ ਭੇਟ ਹੋ ਗਈਆਂ। ਇਹਨਾਂ ਮਹਾਨ ਕ੍ਰਿਤਾਂ ਦੇ ਕਰਤਿਆਂ ਤੋਂ ਖਿਮਾਂ ਮੰਗਦੇ ਹੋਏ ਅਗਲਿਆਂ ਅੰਕਾਂ ਵਿਚ ਇਹਨਾਂ ਨੂੰ ਪ੍ਰਕਾਸ਼ਤ ਕਰ ਰਹੇ ਹਾਂ। ਆਸ ਕਰਦੇ ਹਾਂ ਕਿ ਸਾਡੇ ਸੁਹਿਰਦ ਪਾਠਕ ਸਾਡੀ ਮਜਬੂਰੀ ਨੂੰ ਸਮਝਦੇ ਹੋਏ ਦੇਰੀ ਖਿਮਾ ਕਰਣਗੇ ਅਤੇ ਇਸ ਅੰਕ ਦਾ ਇਸਦੇ ਵਰਤਮਾਨ ਰੂਪ ਵਿਚ ਹੀ ਸੁਆਗਤ ਕਰਣਗੇ। —ਸੰਪਾਦਕ

ਮੁੱਖ ਚਿਤਰ : ਸਤਿਗੁਰੂ ਰਾਮ ਸਿੰਘ। ਜ੍ਹਿਨਾਂ ਦਾ ਆਗਮਨ ਦਿਹਾੜਾ 24 ਜਨਵਰੀ 1977 ਨੂੰ ਹੈ।

ਚਿਤ੍ਰਕਾਰ : ਪ੍ਰਕਾਸ਼

# ਰਾਮ ਸਿੰਘ

ਚੰਨ ਦੀ ਚਿੱਟੀ ਚਾਨਣੀ ਵਿਚ
ਭੈਣੀ ਦੀਆਂ ਟਿੱਬੀਆਂ
ਚਿੱਟੀ, ਊੱਨ ਦੀ, ਮਾਲਾ ਬਣੀਆਂ,
ਸਤਿਲੁਜ ਦੀਆਂ ਲਹਿਰਾਂ ਨਾਲ
ਚਿੱਟੀ, ਗੁੰਦੀ ਹੋਈ, ਊੱਨ ਦੀ ਮਾਲਾ ।

ਚਿੱਟੀ, ਊੱਨ ਦੀ ਮਾਲਾ ਦੇ
ਗੋਲ ਗੋਲ ਮਣਕੇ
ਅੱਗ ਦੀਆਂ ਡਲੀਆਂ ਬਣੇ :
ਫਰੰਗੀ ਨੂੰ ਕੱਢੋ
ਭੈਣੀ ਦੀ, ਪੰਜਾਬ ਦੀ, ਭਾਰਤ ਦੀ
ਜ਼ੰਜੀਰ ਕੱਟੋ ।
ਗਊ ਨੂੰ ਮਾਰਨ ਵਾਲੇ
ਗ਼ਰੀਬ ਦਾ ਖ਼ੂਨ ਪੀਣ ਵਾਲੇ
ਬੁੱਚੜ ਦੀ ਤਲਵਾਰ ਰੋਕੋ ।

ਫਰੰਗੀ ਦੀਆਂ ਤੋਪਾਂ
ਊੱਨ ਦੀ ਚਿੱਟੀ ਮਾਲਾ ਦੇ
ਨਿੱਕੇ ਨਿੱਕੇ
ਗੋਲ ਗੋਲ
ਮਣਕਿਆਂ ਤੋਂ ਡਰੀਆਂ
ਉਹ ਹੌਲੀਆਂ
ਉਹ ਗਰਜੀਆਂ
ਉਹ ਧੂੰਆਂਧਾਰ ਹੋਈਆਂ
ਤੇ ਅੱਗ ਬਰਸਾਉਣ ਲਗੀਆਂ ।

ਨਿੱਕੇ ਨਿੱਕੇ
ਗੋਲ ਗੋਲ
ਊੱਨ ਦੀ ਮਾਲਾ ਦੇ ਮਣਕੇ
ਫਰੰਗੀ ਦੀਆਂ ਤੋਪਾਂ ਨਾਲ
ਹਸਦੇ ਤੇ ਖੇਡਦੇ ।

—ਸੰਤੋਖ ਸਿੰਘ ਧੀਰ



# ਗ਼ਜ਼ਲ

ਖ਼ਬਰ ਨਹੀਂ, ਅਜੇ ਕਿੰਨੇ ਕੁ ਉਹ ਸਵੇਰੇ ਹਨ,
ਜਿਨ੍ਹਾਂ ਦੇ ਨੂਰ ਨ ਮੇਰੇ ਅਤੇ ਨ ਤੇਰੇ ਹਨ !

ਪ੍ਰਸ਼ਨ ਇਹ ਹੈ, ਮੈਂ ਕਿੱਥੇ ਕੁ ਬਹਿ ਕੇ ਦਮ ਕੱਢਾਂ
ਕਿ ਛਾਂ ਕਿਤੇ ਵੀ ਨਹੀਂ, ਬਿਰਛ ਤਾਂ ਬਥੇਰੇ ਹਨ ?

ਪਤਾ ਨਹੀਂ ਕਦੋਂ ਹੰਝੂ ਫਰਨ ਫਰਨ ਵਗ ਪੈਣ,
ਕਿਸੇ ਦੀ ਯਾਦ ਦੇ ਬੱਦਲ ਬੜੇ ਘਨੇਰੇ ਹਨ ।

ਅਜੇ ਵੀ ਕੁਝ ਕੁ ਟਟਹਿਣੇ ਨੇ 'ਮਨ ਦੀ ਮੁੱਠੀ ਵਿਚ
ਕਿ ਜਿੰਦ ਵਿਚ ਕਦੇ ਚਾਨਣ, ਕਦੇ ਹਨੇਰੇ ਹਨ ।

ਮੈਂ ਉਣ ਰਿਹਾ ਹਾਂ ਅਜੇਹੇ ਮਧੁਰ ਮਧੁਰ ਸੁਪਨੇ,
ਜੋ ਕਲਪਨਾ ਦੀ ਉਡਾਰੀ ਤੋਂ ਵੀ ਪਰੇਰੇ ਹਨ ।

ਮੈਂ ਤਪਦੇ ਸਿਖਰ ਦੁਪਹਿਰੇ ਨੂੰ ਇਹ ਕਿਵੇਂ ਦੱਸਾਂ
ਕਿ ਸੜ ਰਹੇ ਨੇ ਜੋ ਰੇਤੇ 'ਚ, ਪੈਰ ਮੇਰੇ ਹਨ ?

ਦਿਲਾਂ 'ਚੋਂ ਚੋਰੀਓਂ ਲੰਘਣ ਜੋ ਗੁਪਤ ਪਗਡੰਡੀਆਂ,
ਅਸਾਡੀ ਸੂਝ ਦੀ ਹੱਦੋਂ ਕਿਤੇ ਅਗੇਰੇ ਹਨ ।

ਮਸ਼ਾਲ ਬਾਲ ਕੇ ਰੀਝਾਂ ਦੀ, ਸੋਚ ਵਿਚ ਉਤਰੋ
ਕਿ ਇਸ ਗਲੀ ਦੇ ਸਿਰੇ ਤੇ ਬੜੇ ਹਨੇਰੇ ਹਨ ।

ਕਹਾਂ ਉਨ੍ਹਾਂ ਨੂੰ ਮੈਂ ਕੀ, ਤਰਕ ਦੇ ਅਟੇਰਨ ਤੇ
ਜਿਨ੍ਹਾਂ ਨੇ ਸੂਤ ਭੁਲੇਖੇ ਦੇ ਹੀ ਅਟੇਰੇ ਹਨ ?

ਪਤਾ ਨਹੀਂ ਕਦੋਂ ਵਟ ਜਾਣ ਨਰਮ ਤੰਦਾਂ ਵਿਚ,
ਸਜਨ ਦੇ ਕੌਲ ਜੋ ਲੋਹੇ ਤੋਂ ਵੀ ਪਕੇਰੇ ਹਨ !

ਜੋ ਖ਼ਾਬ ਸਨ ਕਦੀ ਮਕੜੀ ਦੇ ਜਾਲਿਆਂ ਵਰਗੇ,
'ਮੈਂ' ਨੇ ਝਾੜ ਕੇ ਕੂੜੇ 'ਚ ਜਾ ਬਖੇਰੇ ਹਨ ।

—ਪ੍ਰਿੰਸੀਪਲ ਤਖ਼ਤ ਸਿੰਘ.

—ਗੁਰਭਜਨ ਸਿੰਘ ਨਾਮਧਾਰੀ

# ਗੁਲੂਕੋਜ਼ ਦਾ ਡੱਬਾ

— ਰਣਜੀਤ ਮਾਧੋਪੁਰੀ

ਤਰੀ ਮਿਠੀ ਯਾਦ ਜਿਵੇਂ
ਮੈਂ ਹੋਠੀਂ ਲਾਈ ਰਖਦਾਂ
ਗੁਲੂਕੋਜ਼ ਨੂੰ ਘੋਲ ਓਵੇਂ
ਸਾਰਾ ਦਿਨ ਪੀਵੀ ਜਾ ਰਿਹਾਂ।
ਵਕਤ ਨੂੰ ਧੱਕਾ ਦੇ ਰਿਹਾਂ ।
ਸਾਹਵਾਂ ਨੂੰ ਭਾੜਾ ਪਾ ਰਿਹਾਂ।
ਇਹ ਕਿਨਾ ਮਿੱਠਾ ਸੱਚ ਹੈ !
ਕਵਿਤਾ ਦੀ ਹਰ ਪਾਲ ਵਾਂਗ :
ਬਰਫ਼ ਚਿੱਟੀ ਗੁਲੂਕੋਜ਼ ਇਹ
ਨਾੜਾਂ ਵਿਚ ਜੀਵਨ ਛਿੜਕ ਦੇਵੇ,
ਜਿਉਂ ਸਜਨੀ ! ਤੇਰੇ ਆਉਣ ਦੀਆਂ
ਕੰਦੀ ਨਵੀਆਂ ਸੋਆਂ ਬੁਰਕ ਦੇਵੇ ।
ਸਿਰ੍ਹਾਣੇ ਮਿਰੇ ਦਾ ਸਾਥ ਇਹ
ਪ੍ਰਛਾਵੇਂ ਵਾਂਗਰ ਦੇ ਰਿਹੈ।
ਤੇ ਸੂਰਜ ਢਲਦਾ ਜਾ ਰਿਹੈ।
ਡੱਬਾ ਵੀ ਮੁਕਦਾ ਜਾ ਰਿਹੈ।
ਆਸਾਂ ਨੂੰ ਲਾਰਾ ਲਾ ਰਿਹਾਂ।
ਬਲਬ ਦੇ ਫ਼ਿਊਜ਼ ਹੋਣ ਵਾਂਗ
ਦੀਵੇ ਦੀ ਅੰਤਮ ਲੋਅ ਵਾਂਗ
ਇਕ ਭਰਿਆ ਚਮਚਾ ਬਖਸ਼ ਕੇ
ਇਹ ਡੱਬਾ ਖਾਲੀ ਹੋ ਗਿਐ।
ਤੇਰੇ ਜਿਉਂ ਇਕਰਾਰ ਖਾਲੀ
ਬਿਨਾਂ ਇਕ ਸੱਚ ਦੇ।
ਤੇ ਹੁੰਦੇ ਜਿਵੇਂ ਦਿਲ ਖਾਲੀ
ਬਿਨਾਂ ਇਕ ਪਿਆਰ ਦੇ।
ਇਹ ਅਜੇ ਵੀ ਮੇਰੇ ਹੋਣ ਦਾ
ਮੈਨੂੰ ਹੁੰਗਾਰਾ ਦੇ ਰਿਹੈ।
ਮੈਂ ਅਪਣਾ ਵੀ ਆਪ ਨਹੀਂ
ਦਿਲ ਹੁਧਾਰਾ ਲਾ ਰਿਹਾਂ।
ਇਹ ਕਿੰਨਾ ਮਿਠਾ ਸੱਚ ਹੈ
ਕਵਿਤਾ ਦੀ ਹਰ ਪਾਲ ਵਾਂਗ।

# ਕਵਿਤਾ

ਪੀੜਾਂ ਸਿੰਜੀ
ਯਾਦਾਂ ਪੂੰਜੀ
ਮੇਰੀ ਬੰਜਰ ਭੂਮੀ ਉਤੇ
ਅਚਨਚੇਤ ਇਕ ਬੂਟਾ ਉਗਿਆ।
ਆਸਾਂ ਦੇ ਖੂਹ ਵਿਚੋਂ ਕੱਢ ਕੇ
ਮੈਂ ਰੀਝਾਂ ਦਾ ਪਾਣੀ ਪਾਇਆ।
ਤੇ ਇੰਜ ਉਸ ਸੁੱਕੀ ਭੂਮੀ ਉਤੇ
ਨਿਕੇ ਨਿਕੇ ਸੁਪਨੇ ਉਗੇ
ਪਤਝੜਾਂ ਦਾ ਪੰਛੀ ਸੀ ਮੈਂ
ਜਿਸ ਬਹਾਰ ਦਾ ਨਗਮਾਂ ਗਾਇਆ ।
ਖੁਸ਼ੀਆਂ ਦੀ ਪਿਊਂਦ ਚੜ੍ਹਾਈ
ਪੱਤੇ ਪੱਤੇ ਸੰਗ ਯਾਰੀ ਲਾ ਕੇ
ਕੋਈ ਅਲਾਹੀ ਨਗਮਾ ਸੁਣਿਆ ।
ਫੁੱਲਾਂ ਦੁਆਲੇ ਭੰਵਰੇ ਹੀ ਭੰਵਰੇ
ਲੈ ਕੇ ਸ਼ੱਕ ਦੀ ਕੰਡਿਆਲੀ ਥੋਹਰ
ਕਿਸੇ ਨੇ ਫੁੱਲਾਂ ਨੇੜੇ ਰੱਖੀ
ਫੁੱਲਾਂ ਨੇ ਵੀ ਛਲ ਜਿਹਾ ਕੀਤਾ
ਆਪਣੇ ਵਿਚ ਲਕੋ ਕੇ ਭੰਵਰਾ
ਥੁੱਲਾਂ ਉਤੇ ਡੰਗ ਚਲਾਇਆ।
ਇਕ ਪੀੜ ਉਠੀ ਮੇਰੇ ਸੀਨੇ,
ਇਕ ਲਾਟ ਉਠੀ ਮੇਰੇ ਸਾਹਾਂ 'ਚੋਂ',
ਆਪਣੇ ਦੁਖ ਵੰਡਾਵਣ ਖਾਤਰ
ਲੋਕਾਂ ਸਾਹਵੇਂ ਚਰਚਾ ਕੀਤੀ
ਪਰ ਤਰਸ ਕਿਸੇ ਨਾ ਆਇਆ
ਉਸੇ ਬੂਟੇ ਥੱਲੇ ਬਹਿਕੇ
ਮੇਰਾ ਹਾਸਾ ਪਾਇਆ

# ਭੇਣੀ ਦਾ ਰਾਮ

ਸੂਰਜ ਬੈਠਾ ਸੀ ਨੇਰ੍ਹੇ ਦੀ ਮਾਰ ਬੁੱਕਲ,
ਚੰਨ ਬੱਦਲਾਂ ਵਿੱਚ ਗਲਤਾਨ ਹੈ ਸੀ।

ਸੁਬ੍ਹਾ-ਸ਼ਾਮ ਸੀ ਜਬਰ ਦੀ ਅੱਗ ਵਰ੍ਹਦੀ,
ਚੜ੍ਹਿਆ ਰਾਖਸ਼ਾਂ ਵਾਂਗ ਤੂਫਾਨ ਹੈ ਸੀ।

ਸ਼ਹਿਰ ਸ਼ਹਿਰ ਅੰਦਰ ਜ਼ਹਿਰ ਜ਼ਹਿਰ ਹੈ ਸੀ,
ਕਹਿਰ ਕਹਿਰ ਨੇ ਖਾਧਾ ਜਹਾਨ ਹੈ ਸੀ।

ਨੇਰ ਜੱਗ ਦੀ ਧਰਤ ਨੂੰ ਪੱਛਦੀ ਸੀ,
ਪੈਰ ਪੈਰ ਤੇ ਤੜਫਦੀ ਜਾਨ ਹੈ ਸੀ।

ਗਹਿਰ ਗਹਿਰ ਨੇ ਅੱਖਾਂ ਸੀ ਨੋਚ ਲਈਆਂ,
ਪਹਿਰ ਪਹਿਰ ਤੇ ਜ਼ਹਿਰ ਦਾ ਬਾਣ ਹੈ ਸੀ।

ਦਿਨੇ, ਰਾਤ, ਤੇ ਰਾਤ ਸੀ ਘੋਰ ਕਾਲੀ,
ਕਾਲਖ ਸੁਬ੍ਹਾ ਤੇ ਸ਼ਾਮ ਪਰਵਾਨ ਹੈ ਸੀ।

ਪਿਆ ਭੁੱਜਦਾ ਸੀ ਵਾਗੂੰ ਦਾਣਿਆਂ ਦੇ,
ਤਾੜ ਤਾੜ ਕਰਕੇ ਜਦ ਇਨਸਾਨ ਹੈ ਸੀ।

ਕਾੜ੍ਹ ਕਾੜ੍ਹ ਕਰਕੇ ਛਾਂਟੇ ਵੱਜਦੇ ਸਨ,
ਓਦੋਂ ਗਰਕਦਾ ਜਾਂਦਾ ਈਮਾਨ ਹੈ ਸੀ।

ਏਦਾਂ ਜਾਪਦਾ, ਸੀ ਜਿੱਦਾਂ ਟੁੱਟ ਪੈਣਾ,
ਤਿੜਕ ਤਿੜਕ ਕਰਦਾ ਆਸਮਾਨ ਹੈ ਸੀ।

ਅਜ ਕਲ੍ਹ ਜਾਂ ਭਲਕ ਉਡੀਕਦਾ ਸੀ,
ਜਿਹੜਾ ਕੂੜ ਹੀ ਕੂੜ ਪਰਧਾਨ ਹੈ ਸੀ।

—ਫਕੀਰ ਚੰਦ ਤੁਲੀ

ਰਾਜੇ, ਸ਼ੀਂਹ, ਮੁਕਦਮ, ਕੁੱਤਿਆਂ ਨੇ,
ਭੰਨ ਘੱਤਿਆ ਧਰਮ ਦਾ ਮਾਨ ਹੈ ਸੀ।

ਉਦੋਂ ਨਿਕਲਦੀ ਨਿਕਲਦੀ ਜਾਂਦੀ ਸੀ,
ਕਵੀ, ਗਊ, ਗਰੀਬ ਦੀ ਜਾਨ ਹੈ ਸੀ।

ਕੜਕ ਕੜਕ ਕੇ ਬੋਲਿਆਂ ਬੱਦਲਾਂ ਨੇ,
ਕੱਢ ਲਈ ਲੋਕਾਈ ਦੀ ਜਾਨ ਹੈ ਸੀ।

ਭੜਕ ਭੜਕ ਕੇ ਅੱਗ ਦੇ ਸੋਅਲਿਆਂ ਨੇ,
ਲੂਹ ਸੁੱਟਿਆ ਕੁਲ ਇਨਸਾਨ ਹੈ ਸੀ।

ਜ਼ਰਦ ਜ਼ਰਦ ਹੋਏ ਚੇਹਰੇ ਝੁਕ ਹੋ ਗਏ,
ਪੈਰ ਪੈਰ ਉਚਾਣ ਨਿਵਾਣ ਹੈ ਸੀ।

ਦਰਦ ਦਰਦ ਦੇ ਭਾਰ ਤੋਂ ਧਰਤ ਕੰਬੀ,
ਕੰਬ ਉਠਿਆ ਹਿੰਦੋਸਤਾਨ ਹੈ ਸੀ।

ਕੰਬੀ ਤਾਰਿਆਂ ਦੀ ਰੀਝ, ਨੀਝ ਕੰਬੀ,
ਕੰਬੀ ਧਰਤ ਦੀ ਸਮੁੰ ਦੀ ਜਾਨ ਹੈ ਸੀ।

ਕੰਬੀ ਕੜਕਦੀ ਧੁੱਪ ਦੀ ਨਜ਼ਰ ਕੰਬੀ,
ਕੰਬ ਉਠਿਆ ਜਬਰ ਦਾ ਤਾਨ ਹੈ ਸੀ।

ਤੀਰੋਂ ਲੇਖ ਹੰਦੇ ਵੇਖ ਜ਼ਿੰਦਗੀ ਦੇ,
ਬੀਆਬਾਣ, ਤੂਫਾਨ, ਹੈਰਾਨ ਹੈ ਸੀ।

ਸਾੜ੍ਹਸਤੀ ਸੀ ਉਤਰੀ ਧਰਤ ਉਤੇ,
ਜਾਨ ਜਾਨ ਹੋਈ ਬੇਜ਼ਬਾਨ ਹੈ ਸੀ।

ਬੰਧ ਪਾੜ ਕੇ ਨੇਰ੍ਹ ਦੇ ਕਿਲ੍ਹੇ ਵਿਚੋਂ,
ਇਕ ਚਮਕਦੀ ਚਮਕਦੀ ਤਾਰ ਆਈ।

ਧਰਤ ਮਾਂ ਦੀ ਕੂਕ-ਪੁਕਾਰ ਉੱਤੇ,
ਭੱਖੜ ਚੀਰ, ਬਸੰਤ ਬਹਾਰ ਆਈ।

ਜਿਨ ਠਾਰਾਂ ਸੌ ਸੌਲਾਂ ਬਸੰਤ ਦੇ ਦਿਨ,
ਚਿੱਟੇ-ਰੰਗ ਦਾ ਐਸਾ ਗੁਲਾਬ ਖਿੜਿਆ।

ਖਿੜ ਖਿੜ ਹੱਸ ਪਈ ਪਿੰਜਰੇ ਵਿਚ ਬੁਲਬੁਲ,
ਜਿਸ ਦੀ ਮਹਿਕ ਤੋਂ ਹਿੰਦ, ਪੰਜਾਬ ਖਿੜਿਆ।

ਬੇਜ਼ਬਾਨ ਜਹਾਨ ਦੀ ਕੂਕ ਬਣਕੇ,
ਹਿੰਦੋਸਤਾਨ ਨੂੰ ਆਖਿਆ ਬੋਲ ਤਾਂ ਸਹੀ।

ਤੇਰੇ ਪਰਾਂ ਦੀ ਛੋਹ ਨੂੰ ਗਗਨ ਤਰਸੇ,
ਗਗਨ ਵਿਚ ਤੂੰ ਪਰਾਂ ਨੂੰ ਤੋਲ ਤਾਂ ਸਹੀ।

ਇਸਦੀ ਕੂਕ ਅਜ਼ਾਦੀ ਦੀ ਰੂਹ ਫੂਕੀ,
ਜਿਸ ਤੋਂ ਪੱਥਰਾਂ ਅੱਖੀਆਂ ਖੋਲ੍ਹ ਲਈਆਂ।

ਕੱਫਨ ਸੀਸ 'ਤੇ ਬੰਨ੍ਹ ਪੰਜਾਬ ਤੁਰਿਆ,
ਜਿੰਦਾਂ ਨਾਲ ਅਜ਼ਾਦੀ ਦੇ ਤੋਲ ਲਈਆਂ।

ਕੂਕ ਕਾਤਲਾਂ ਦੀ ਗਲੀ ਜਦੋਂ ਪਹੁੰਚੀ,
ਕਾਤਲ ਸਿਦਕ ਦਾ ਸਿਖ਼ਰ ਅਜ਼ਮਾਉਣ ਉਠੇ,

ਤੋਪਾਂ, ਗੋਲੀਆਂ, ਜੇਲ੍ਹਾਂ ਤੇ ਫਾਂਸੀਆਂ ਤੋਂ
ਸਿਰ-ਲਥਿਆਂ ਨੂੰ ਡਗਮਗਾਉਣ ਉੱਠੇ।
ਤੋਪਾਂ ਗਰਜੀਆਂ, ਬਰਸੀਆਂ ਸਿਦਕ ਉੱਤੇ,
ਐਪਰ 'ਭੋਣੀ ਦਾ ਰਾਮ' ਕਰੋੜ ਹੋਇਆ।

ਅਮਨ-ਦੇਸ ਵਾਲਾ, ਸੜਦੀ ਰੁੱਤ ਅੰਦਰ,
ਭਾਰਤ ਵਰਸ਼ ਉੱਤੇ ਬਾਬਾ ਬੋਹੜ ਹੋਇਆ।




ਬਸੰਤ ਪੰਚਮੀ ਨੂੰ ਜਨਮ ਦਿਵਸ ਤੇ ਵਿਸ਼ੇਸ਼

### ਬਹੁ ਪੱਖੀ ਪ੍ਰਤਿਭਾ ਦੇ ਸੁਆਮੀ

# ਸਤਿਗੁਰੂ ਰਾਮ ਸਿੰਘ

—ਜਗਦੀਸ਼ ਸਿੰਘ

ਉਨੀਵੀਂ ਸਦੀ ਦੇ ਇਤਿਹਾਸ ਦੀ ਕੁਖ ਨੇ ਇਕ ਐਸੀ ਮਹਾਨ ਸ਼ਖਸੀਅਤ ਨੂੰ ਜਨਮ ਦਿਤਾ ਜਿਸ ਦੀ ਵਿਚਾਰ-ਧਾਰਾ, ਪਰੋਗਰਾਮ ਅਤੇ ਅਮਲ ਨੇ ਆਉਣ ਵਾਲੇ ਜੁਗ ਨੂੰ ਡੂੰਘਾ ਪ੍ਰਭਾਵਤ ਕੀਤਾ। ਉਸ ਦੇ ਦਿਖਾਏ ਮਾਰਗ ਤੇ ਚਲ ਕੇ ਪਹਿਲਾਂ ਤਾਂ ਦੇਸ਼ ਨੇ ਆਜ਼ਾਦੀ ਦਾ ਘੁੱਟ ਚੁਕਿਆ ਅਤੇ ਹੁਣ ਲੋਕਾਂ ਦੀ ਸੁਖ ਸਮ੍ਰਿਧੀ ਵਾਸਤੇ ਵੀ ਉਸ ਦੇ ਕੁਝ ਪਰੋਗਰਾਮਾਂ ਨੂੰ ਮਾਨਤਾ ਦੇ ਕੇ ਫਲ ਪ੍ਰਾਪਤੀ ਦੇ ਜਤਨ ਕੀਤੇ ਜਾ ਰਹੇ ਹਨ।

ਐਸੀ ਬਹੁਪੱਖੀ ਸ਼ਖਸੀਅਤ, ਸਤਿਗੁਰੂ ਰਾਮ ਸਿੰਘ ਦੀ, ਸਾਡੇ ਦੇਸ਼ ਅਤੇ ਜਾਤੀ ਨੂੰ ਦੇਣ ਅਕੱਥਨੀ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਅੰਗਰੇਜ਼ਾਂ ਦੇ ਸੰਪੂਰਨ ਭਾਰਤ ਤੇ ਕਬਜ਼ੇ ਦੇ ਨਾਲ ਨਾ ਕੇਵਲ ਸਾਡਾ ਰਾਜਸੀ ਪਤਨ ਹੀ ਹੋਇਆ ਸਗੋਂ ਨੈਤਿਕ ਪਤਨ ਵੀ ਸੰਪੂਰਨ ਹੋ ਗਿਆ। ਪੰਜਾਬ ਦੇ ਲੋਕਾਂ ਨੇ ਗੁਰੂ ਸਾਹਿਬਾਨ ਦੀ ਦੇਖ ਰੇਖ ਵਿਚ ਉਹਨਾਂ ਦੀ ਸਿਖਿਆ, ਘਾਲਨਾ ਅਤੇ ਕੁਰਬਾਨੀਆਂ ਸਦਕਾ ਜੋ ਆਤਮਕ ਉੱਚਤਾ ਅਤੇ ਮਨੋਬਲ ਦੀ ਪ੍ਰਾਪਤੀ ਕੀਤੀ ਸੀ ਉਹ ਖਤਮ ਹੋ ਚੁਕੀ ਸੀ। ਗੁਰੂ ਅਰਜਨ ਦੇਵ ਜੀ ਤੋਂ ਲੈ ਕੇ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਪਰਿਵਾਰ, ਬਾਬਾ ਬੰਦਾ ਬਹਾਦਰ ਅਤੇ ਹੋਰ ਸਿਖ ਸ਼ਹੀਦਾਂ ਦੀਆਂ ਕੁਰਬਾਨੀਆਂ ਅਤੇ ਹਜ਼ਾਰਾਂ ਸਿੰਘਾਂ ਦਾ ਖੂਨ ਡੋਲ੍ਹ ਕੇ, ਅਸਹਿ ਤੇ ਅਕਹਿ ਤਸੀਹੇ, ਮੁਸੀਬਤਾਂ ਜ਼ੁਲਮ ਦੇ ਝਖੜਾਂ ਵਿਚੋਂ ਲੰਘ ਕੇ ਜੋ ਪੰਜਾਬ ਦੀ ਆਜ਼ਾਦ ਸਿਖ ਸਲਤ-ਨਤ ਕਾਇਮ ਹੋਈ ਸੀ ਉਹ ਢਹਿ ਢੇਰੀ ਹੋ ਗਈ ਸੀ ਅਤੇ ਅਜਿਤ 'ਖਾਲਸਾ' ਆਪਣੀ ਆਨ ਸ਼ਾਨ ਅਣਖ ਗੁਆ ਕੇ ਗੁਲਾਮੀ ਦਾ ਜੀਵਨ ਬਤੀਤ ਕਰ ਰਿਹਾ ਸੀ। ਅਜਿਹੇ ਸਮੇਂ ਵਿਚ ਜੋ ਮੁਲਕ ਦੀ ਅਧੋਗਤੀ ਹੋਈ ਉਸ ਦਾ ਅੰਦਾਜ਼ ਲਗ ਉਣਾ ਮੁਸ਼ਕਲ ਨਹੀਂ।

ਸਭ ਕੁਝ ਫਨਾਹ ਕਰਵਾਕੇ ਮੁਰਝਾਈ ਕੌਮ ਦੇ ਖਿਗਰੀ ਮੁੱਢ ਤੋਂ ਬਨਾਉਣ ਲਈ ਸਿਤਾਰੁਕ ਗੁਰੂ ਰਾਮ ਸਿੰ ਨੇ ਜਦੋਂ ਸਾਰੀ ਸਥਿਤੀ ਨੂੰ ਘੋਖਿਆ ਤਾਂ ਉਹਨਾਂ ਨੂੰ ਪਿਛਲੇ ਸ਼ਾਨਦਾਰ ਵਿਰਸੇ ਵਿਚੋਂ ਕੁਝ ਵੀ ਨਾ ਮਿਲਿਆ। ਲੋਕਾਂ ਵਿਚ ਨਾ ਚ੍ਰਿਤਰ, ਨਾ ਅਣਖ ਨਾ ਹਿੰਮਤ ਸੀ। ਸਤਿਗੁ ਰਾਮ ਸਿੰਘ ਨੂੰ ਇਸ ਕੌਮੀ ਮਹੱਲ ਦੀ ਮੁੜ ਉਸਾਰੀ ਵਾਸ ਕੇਵਲ ਤਿਣਕੇ ਹੀ ਮਿਲੇ ਅਤੇ ਸਹਿਯੋਗੀ ਕੇਵਲ ਥੋ ਸਿਖ। ਉਹਨਾਂ ਨੂੰ ਸਾਰਾ ਪਰੋਗਰਾਮ ਹੀ ਸਿਫਰ ਤੋਂ ਸ਼ੁ ਕਰਨਾ ਪਿਆ।

ਜਦੋਂ ਸਾਰਾ ਮੁਲਕ ਗੁਲਾਮੀ ਦੀ ਗਹਿਰੀ ਨੀਂ

ਚ ਸੁਤਾ ਪਿਆ ਸੀ ਤਾਂ ਗੁਰੂ ਰਾਮ ਸਿੰਘ ਦਾ ਦਿਮਾਗ਼ ੜੀ ਸਾਹਿਬ ਦੇ ਰੇਤਲੇ ਟਿਬਿਆਂ ਤੇ ਕੌਮ ਦੇ ਕਲੰਕ ਨੂੰ ਧੋਣ ੜੀ ਵਿਉਂਤਾਂ ਸੋਚ ਰਿਹਾ ਸੀ । ਇਸ ਅਧੋਗਤੀ ਦੇ ਕਾਰਨਾਂ ਉਹਨਾਂ ਨੂੰ ਪਤਾ ਸੀ । ਉਹਨਾਂ ਨੂੰ ਤਾਂ ਇਹਨਾਂ ਬਾਰੇ ਉਦੋਂ ਪਤਾ ਲਗ ਗਿਆ ਸੀ ਜਦੋਂ ਉਹ ਖਾਲਸਾ ਦਰਬਾਰ ਦੀ ਜ ਵਿਚ ਹੁੰਦੇ ਸਨ । ਉਹ ਉਦੋਂ ਹੀ ਜਾਣ ਗਏ ਸਨ ਕਿ ਹ 'ਖਾਲਸਾ' ਗੁਰੂ ਗੋਬਿੰਦ ਸਿੰਘ ਦੇ ਮਾਰਗ ਤੋਂ ਹਟਿਆ ਦਆ ਹੀ ਨਹੀਂ ਸਗੋਂ ਉਸ ਦੇ ਵਿਪਰੀਤ ਵੀ ਜਾ ਰਿਹਾ । ਬਦੇਸ਼ੀ ਹਕੂਮਤ ਆਉਣ ਨਾਲ ਤਾਂ ਹੋਰ ਵੀ ਹਾਲ ਜ਼ਾ ਹੋਇਆ । ਪ੍ਰਸਿਧ ਸਿਖ ਇਤਿਹਾਸਕਾਰ ਗਿ: ਗਿਆਨ ਘ ਨੇ ਇਸੇ ਸਥਿਤੀ ਦਾ ਬਹੁਤ ਭਾਵ ਪੂਰਨ ਵਰਨਣ ਤਾ ਅਤੇ ਅੰਤ ਸਿਖੀ ਦੀ ਤੁਲਣਾ ਇਕ ਗਊ ਨਾਲ ਕੀਤੀ ਜੋ ਕਿ ਦੋ ਕਸਾਈਆਂ (ਸਿਖਾਂ) ਵੱਸ ਪਈ ਹੋਈ ਹੈ ।

ਸਿੱਖਣ ਕੇ ਪੂਤ ਮਜ਼ਬੂਤ ਸਿੰਘ ਨਾਮਧਾਰੇ,
ਹਾਇ ਵੇ ਕੁਸਾਈ ਰਹੇ ਸਿੱਖੀ ਗਊ ਘਾਇ ਹੈਂ ।

ਜਦੋਂ ਸਿਖਾਂ ਦਾ ਹੀ ਇਹ ਹਾਲ ਸੀ ਤਾਂ ਬਾਕੀ ਜੰਤਾ ਰੱਬ ਹੀ ਰਾਖਾ । ਦਾਸਤਾ ਦੇ ਆ ਜਾਨ ਨਾਲ ਵਹਿਮਾਂ ਮਾਂ ਦਾ ਜ਼ੋਰ ਜੋਬਨ ਉਤੇ ਸੀ । ਥਾਂ ਥਾਂ ਤੇ ਦੁਵਾਰੇ ਰੋਂ, ਗੁੱਗੇ, ਸੁੱਖੀ ਸਰਵਰਾਂ ਦਾ ਜ਼ੋਰ ਸੀ । ਮੱਠਾਂ ਗੋਰਾਂ ਥਰਾਂ ਦੀ ਪੂਜਾ, ਜਾਦੂ ਟੂਣੇ ਧਾਗੇ ਤਵੀਤਾਂ ਤੇ 'ਰਖਾਂ' ਦਾ ਜ ਵਿਚ ਹੀ ਜਨਤਾ ਗਲਤਾਨ ਸੀ । ਸਭ ਤੋਂ ਵਧ ਰਦਸ਼ਾ ਇਸਤਰੀ ਜਾਤੀ ਦੀ ਸੀ । ਕੁੜੀਆਂ ਨੂੰ ਜਮਦੀਆਂ ਹੀ ਮਾਰਨ ਵਾਸਤੇ ਹਰ ਪਿੰਡ ਵਿਚ ਇਕ ਵਿਸ਼ੇਸ਼ 'ਡੂਆ' ਦੀ ਸੀ । ਕੁੜੀਆਂ ਵੇਚਣੀਆਂ, ਕੁੜੀਆਂ ਦਾ ਵੱਟਾ ਕਰਨਾ, ਟੇ ਉਮਰੇ ਵਿਆਹੁਣੀਆਂ, ਬੁਢਿਆਂ ਨਾਲ ਵਿਆਹੁਣੀਆਂ ਤੇ ਵਿਆਹ ਵੇਲੇ ਕਮਰ ਤੋੜ ਰਸਮਾਂ ਰਵਾਜਾਂ, ਲਾਗੀਆਂ, ਮਾਂ ਭੰਡਾਂ ਨਕਲੀਆਂ, ਦਾਜ ਦਹੇਜ ਤੇ ਵੇਲਾਂ ਨੇ ਕਾਂ ਦਾ ਦਿਵਾਲਾ ਕੱਢ ਦੇਣਾ । ਇਹ ਉਸ ਵੇਲੇ ਦੇ ਮਾਜਕ ਹਾਲਤ ਦੀ ਛੋਟੀ ਝਾਕੀ ਹੈ, ਪੂਰੀ ਨਹੀਂ ।

ਰਾਜਸੀ ਮੈਦਾਨ ਵਿਚ ਅੰਗਰੇਜ਼ਾਂ ਦੇ ਅਗੇ ਸਾਰੀ ਨੀਆਂ ਵਿਚ ਕੋਈ ਨਹੀਂ ਸੀ ਟਿਕਿਆ । ਨੀਤੀ ਦੇ ਮਾਹਰ ਨ, ਉਹਨਾਂ ਕੋਲ ਨਵੀਨ ਵਸੀਲੇ ਸਨ, ਆਹਲਾ ਦਿਮਾਗ਼ ਨੂੰ ਆਪਣੇ ਵਤਨ ਲਈ ਪਿਆਰ ਸੀ, ਮਹਾਨਤਰ ਫੌਜੀ ਾਕਤ ਸੀ । ਹੁਣ ਉਹਨਾਂ ਨਾਲ ਜੰਗੀ ਟਕਰ ਲੈਣ ਦਾ ਕਿਸੇ ਪਾਸਿਓਂ ਸਵਾਲ ਹੀ ਨਹੀਂ ਸੀ । ਜਿਨ੍ਹਾਂ ਕੋਲੋਂ ਕੁਝ ਉਮੀਦ ਹੋ ਸਕਦੀ ਸੀ ਉਹ ਸਿਖਾਂ ਦੀਆਂ ਰਿਆਸਤਾਂ ਅੰਗ-ਰੇਜ਼ ਦੀਆਂ ਸਭ ਤੋਂ ਵੱਧ ਝੋਲੀ ਚੁਕ 'ਫਰਜ਼ਿੰਦੇ ਖਾਸ' ਬਣ ਚੁਕੀਆਂ ਸਨ। ਉਤੋਂ ਅੰਗਰੇਜ਼ ਨੇ ਨਵਾਂ ਆਰਥਕ, ਤਾਲੀਮੀ ਤੇ ਪਰਬੰਧਕ ਸਿਸਟਮ ਲਾਗੂ ਕੀਤਾ ਸੀ । ਰੇਲਾਂ ਨਵੀਆਂ ਹੀ ਦੇਸ਼ ਵਿਚ ਲਿਆਂਦੀਆਂ ਸਨ, ਡਾਕਖਾਨਿਆਂ ਕਚਹਿਰੀਆਂ ਦਾ ਨਵੀਨ ਪਰਬੰਧ ਕੀਤਾ, ਇਹ ਸਾਰਾ ਕੁਝ ਹੀ ਅੰਗਰੇਜ਼ ਮਾਈ ਬਾਪ ਦੀਆਂ 'ਬਰਕਤਾਂ' ਦਰਸਾਉਂਦਾ ਉਹਨਾਂ ਦੀ ਜਕੜ ਨੂੰ ਹੋਰ ਮਜ਼ਬੂਤ ਕਰਦਾ ਅਤੇ ਉਹਨਾਂ ਦੀ ਲੁਟ ਤੇ ਪੜਦਾ ਵੀ ਪਾਉਂਦਾ ।

ਉਹਨਾਂ ਰਾਮ ਸਿੰਘ ਜੀ ਨੇ ਅਨੇਕਾਂ ਸ਼ਕਤੀਆਂ ਦਾ ਟਿਕਲਿਆਂ ਮੁਕਾਬਲਾ ਕੀਤਾ । ਇਕ ਪਾਸੇ ਅੰਗਰੇਜ਼ ਰਾਜ ਜਿਸ ਦੇ ਸਾਮਰਾਜ ਵਿਚ ਸੂਰਜ ਨਹੀਂ ਸੀ ਡੁਬਦਾ ਇਕ ਪਾਸੇ ਦੇਸੀ ਰਜਵਾੜੇ, ਇਕ ਪਾਸੇ ਸਿਖਾਂ ਦੀ ਧਾਰਮਕ ਲੀਡਰ-ਸ਼ਿਪ ਗੁਰਦੁਆਰਿਆਂ ਦੇ ਮਹੰਤ ਤੇ ਪੁਜਾਰੀ ਤੇ ਇਕ ਪਾਸੇ ਅੰਧ ਵਿਸ਼ਵਾਸ, ਜਹਾਲਤ, ਗਰੀਬੀ ਚ੍ਰਿਤਰਹੀਣਤਾ ।

ਸਤਿਗੁਰਾਂ ਸੋਚਿਆ ਕਿ ਇਸ ਵਿਸ਼ਾਲ ਕੰਮ ਨੂੰ ਹੱਥ ਪਾਉਣ ਲਈ ਲੋਕਾਂ ਦਾ ਚ੍ਰਿਤਰ ਬਲਵਾਨ ਹੋਣਾ ਲੋੜੀਂਦਾ ਹੈ । ਮੁਸੀਬਤਾਂ ਨਾਲ ਲੋਹਾ ਲੈਣ ਲਈ ਲੋਕ ਤਿਆਰ ਕਰਨੇ ਹਨ । ਹਰ ਪ੍ਰਕਾਰ ਦੇ ਵਹਿਮਾਂ ਭਰਮਾਂ ਫਲਾਵਿਆਂ ਡਰ ਭਉ ਨੂੰ ਮਨੋਂ ਕੱਢ ਕੇ ਵਿਚਾਰਾਂ ਦੀ ਪਵਿਤਰਤਾ, ਉਚਤਾ, ਸਚਿ-ਆਈ ਅਤੇ ਨਿਰਭੈਤਾ ਪੈਦਾ ਕਰਨ ਦੀ ਲੋੜ ਹੈ । ਸਭ ਭੈੜੇ ਰਸਮਾਂ ਨੂੰ ਇਕੋ ਵਾਰ ਖਤਮ ਕਰਕੇ, ਸਮਾਜ ਹੌਲਾ ਫੁਲ ਕਰ ਕੇ ਹੀ ਬਾਕੀ ਪ੍ਰੋਗਰਾਮ ਨੇਪਰੇ ਚੜ੍ਹ ਸਕਦੇ ਹਨ ।

ਉਹਨਾਂ ਅੰਗਰੇਜ਼ ਸਾਮਰਾਜ ਦੀ ਤਾਕਤ ਅਤੇ ਕਮਜ਼ੋਰੀ-ਆਂ ਦਾ ਵਿਸ਼ਲੇਸ਼ਨ ਕੀਤਾ । ਆਪਣੇ ਅਧਿਐਨ ਦੁਆਰਾ ਬਦੇਸ਼ੀ ਸ਼ਾਸਕਾਂ ਦੀਆਂ ਨੀਤੀਆਂ, ਦਾਅ-ਪੇਚਾਂ ਅਤੇ ਮਨਸੂ-ਬਿਆਂ ਨੂੰ ਘੋਖ ਕੇ ਉਹਨਾਂ ਦੇ ਹਿਤਾਂ, ਕਾਰਨਾਂ ਅਤੇ ਸੰਮਿਆਂ ਦਾ ਪਤਾ ਲਾਇਆ ਅਤੇ ਉਸ ਦੇ ਮੁਕਾਬਲੇ ਤੇ ਨਵੀਂ ਵਿਚਾਰਧਾਰਾ ਅਤੇ ਨਵਾਂ ਹਥਿਆਰ 'ਏਜਾਦ' ਕੀਤਾ । ਸਤਿਗੁਰੂ ਰਾਮ ਸਿੰਘ ਜੀ ਨੇ ਇਹ ਫੈਸਲਾ ਕੀਤਾ ਕਿ ਅੰਗਰੇਜ਼ ਨੂੰ ਉਸ ਹਾਲਤ ਵਿਚ ਦੇਸੋਂ ਕਢਣ ਲਈ ਉਸਦੇ ਆਰਥਕ ਹਿਤਾਂ ਤੇ ਸੱਟ ਮਾਰਨੀ ਉਸ ਨਾਲ ਜੰਗੀ ਟੱਕਰ ਤੋਂ ਵੀ ਵਧ ਮਹਾਨਤਾ ਰਖਦੀ ਹੈ । ਅੰਗਰੇਜ਼ ਵਰਗੀ ਚਾਲਾਕ ਕੌਮ ਦੇ ਸਾਮਰਾਜ

ਦਾ ਗਲਾ ਘੁਟਣ ਲਈ ਉਸ ਦੀ ਸ਼ਾਹ ਰਗ ਤੇ ਹੱਥ ਪਾਉਣ ਲਈ ਨਵੀਨ ਸਮੇਂ ਦਾ ਸਭ ਤੋਂ ਕਾਰਗਰ ਹਥਿਆਰ ਨਾਮਿਲਵਰਤਨ ਹੈ। ਅੰਗਰੇਜ਼ੀ ਸੱਤਾ ਨਾਲ ਸੰਪੂਰਨ ਨਾ-ਮਿਲਵਰਤਨ। ਉਸ ਦੇ ਸਾਰੇ ਵਪਾਰ ਅਤੇ ਅਦਾਰਿਆਂ ਜਿਵੇਂ ਵਦੇਸ਼ੀ ਵਸਤੂਆਂ ਅਤੇ ਕਪੜੇ, ਸਕੂਲਾਂ ਕਾਲਜਾਂ, ਅੰਗਰੇਜ਼ੀ ਤਾਲੀਮ, ਕਚਹਿਰੀਆਂ, ਡਾਕਖਾਨਿਆਂ, ਰੇਲਾਂ ਅਤੇ ਨਹਿਰਾਂ ਤਕ ਦਾ ਪੂਰਾ ਬਾਈਕਾਟ। ਨਾਮਿਲਵਰਤਨ ਇਕੋ ਇਕ ਅਮੋਘ ਅਸਤਰ ਸੀ ਜਿਸ ਨਾਲ ਉਸ ਸਮੇਂ ਦੀ ਸਭ ਤੋਂ ਸ਼ਕਤੀ ਸ਼ਾਲੀ ਤਾਕਤ ਦੀ ਸੱਤਾ ਨੂੰ ਭਸਮ ਕੀਤਾ ਜਾ ਸਕਦਾ ਸੀ। ਇਸ ਅਸਤਰ ਦੀ ਅਸੀਮ ਸ਼ਕਤੀ ਅਗੇ ਅੰਗਰੇਜ਼ ਦੀ ਕੋਈ ਚਲਾਕੀ ਫਰੇਬ ਦਾਅ ਪੇਚ ਨਹੀਂ ਚਲ ਸਕੇਗਾ। ਨਾਮਿਲਵਰਤਨ ਵਿਚੋਂ ਹੀ ਸੁਦੇਸ਼ੀ ਦਾ ਪਰਚਾਰ ਨਿਕਲਦਾ ਹੈ ਇਸ ਲਈ ਨਾਮਿਲਵਰਤਨ ਨੂੰ ਰਾਜਸੀ ਹਥਿਆਰ ਵਜੋਂ ਵਰਤਨਾ ਪਵੇਗਾ।

ਉਹਨਾਂ ਅਪਣਾ ਪਰਚਾਰ ਆਰੰਭਿਆ ਅਤੇ ਪਿੰਡ ਪਿੰਡ ਦੌਰੇ ਕਰ ਕੇ ਆਪਣਾ ਪਰੋਗਰਾਮ ਲੋਕਾਂ ਨੂੰ ਦਿਤਾ। ਥੋੜੇ ਸਮੇਂ ਵਿਚ ਹੀ ਲਖਾਂ ਦੀ ਤਾਦਾਦ ਵਿਚ ਲੋਕ ਕੂਕੇ ਬਣ ਗਏ। ਪਹਿਲਾਂ ਉਹਨਾਂ ਧਾਰਮਕ ਅਤੇ ਸਦਾਚਾਰਕ ਕਾਰਜ ਕਰਨ ਤੇ ਜ਼ੋਰ ਦਿਤਾ। ਗਿਆਨੀ ਗਿਆਨ ਸਿੰਘ ਅਨੁਸਾਰ ਲੋਕ ਫੀਮ, ਭੰਗ ਪੋਸਤ, ਸ਼ਰਾਬ, ਮਾਸ, ਚੋਰੀ ਯਕਾਰੀ ਤੇ ਠੱਗੀ ਦਾ ਤਿਆਗ ਕਰ ਗਏ। ਸਦਾ ਤਿਆਰ ਬਰ ਤਿਆਰ ਰਹਿਣ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਵਾਲੀ ਹੀ ਕਰੜੀ ਰਹਿਤ ਮਰਯਾਦਾ ਪ੍ਰਚਲਤ ਕੀਤੀ। ਸਵੇਰੇ 2, 3 ਵਜੇ ਉਠ ਕੇ ਹੀ ਇਸ਼ਨਾਨ ਕਰਕੇ ਭਜਨ ਬੰਦਗੀ, ਗੁਰਬਾਣੀ ਪਾਠ ਅਤੇ ਉਸ ਪਿਛੋਂ ਸਾਰਾ ਦਿਨ ਸੁਚ ਵਿਹਾਰ ਅਤੇ ਸੁਚੇ ਵਿਚਾਰ ਤੇ ਜ਼ੋਰ ਦਿਤਾ। ਥਾਂ ਥਾਂ ਧਰਮ-ਸ਼ਾਲਾਵਾਂ ਸਥਾਪਤ ਕੀਤੀਆਂ ਅਤੇ ਉਹਨਾਂ ਵਿਚ ਅਲੋਪ ਹੋ ਰਹੀਆਂ ਗੁਰਬਾਣੀ ਦੀਆਂ ਬੀੜਾਂ ਨੂੰ ਸਥਾਪਤ ਕਰਵਾ ਕੇ ਲੋਕਾਂ ਨੂੰ ਗੁਰਬਾਣੀ ਪਾਠ ਅਤੇ ਅਧਿਐਨ ਵਲ ਲਾਇਆ। ਅਪਣਾ ਮਨੋ ਬਲ ਉੱਚਾ ਕਰਨ ਲਈ ਚੰਡੀ ਦੀ ਵਾਰ ਦੇ ਪਾਠ ਨੂੰ ਰੋਜ਼ ਪੜ੍ਹਣਾ ਲਾਜ਼ਮੀ ਕੀਤਾ।

ਵਹਿਮਾਂ ਭਰਮਾਂ ਪਾਖੰਡਾਂ ਜਾਦੂ-ਟੂਣੇ ਟਾਮਣਾ ਬੂਠੀਆਂ ਰੀਤੀ ਰਵਾਜਾਂ ਦੀਆਂ ਸਫਾਂ ਵਲੇਟ ਸੁਟੀਆਂ।

ਸਦੀਆਂ ਤੋਂ ਦਬੀ ਕੁਚਲੀ ਹੋਈ ਇਸਤਰੀ ਜਾਤ ਨੂੰ ਪਹਿਲੀ ਵਾਰ ਖੰਡੇ ਦਾ ਅੰਮ੍ਰਿਤ ਛਕਾ ਕੇ ਉਹਨਾਂ ਨੂੰ ਮਰਦਾਂ ਦੇ ਬਰਾਬਰ ਦੇ ਅਖਤਿਆਰ ਦਿਤੇ। ਬਾਲਪਨ ਦੇ ਵਿਆਹ ਰੋਕੇ, ਵਿਧਵਾਵਾਂ ਦੇ ਮੁੜ ਵਿਆਹ ਕਰਨ ਦੇ ਆਦੇਸ਼ ਦਿਤੇ, ਜੰਮਦੀਆਂ ਕੁੜੀਆਂ ਮਾਰਨ ਕੁੜੀਆਂ ਵੇਚਣ ਅਤੇ ਵੱਟੇ ਦੇ ਸਾਕ ਕਰਨ ਦੇ ਵਿਰੁਧ ਜ਼ਬਰਦਸਤ ਜਹਾਦ ਕੀਤਾ। ਅਪਣੇ ਸਿਖਾਂ ਵਿਚ ਲੜਕੀ ਦੀ ਵਿਆਹ ਯੋਗ ਉਮਰ ਘਟੋ ਘਟ 16 ਸਾਲ ਨੀਅਤ ਕੀਤੀ ਅਤੇ ਲੜਕੇ ਲੜਕੀਆਂ ਨੂੰ ਗੁਰਮੁਖੀ ਪੜ੍ਹਾਉਣ ਤੇ ਜ਼ੋਰ ਦਿਤਾ।

ਵਿਆਹ ਸ਼ਾਦੀਆਂ ਦੀ ਰਸਮਾਂ ਨੂੰ ਅਸਲੋਂ ਹੀ ਸਾਦਾ ਕਰਨ ਲਈ ਅਨੰਦ ਵਿਆਹ ਦੀ ਪ੍ਰਥਾ ਪਾਈ।

2-3 ਜੂਨ 1863 ਨੂੰ ਖੋਟੇ ਜ਼ਿਲਾ ਫਿਰੋਜ਼ਪੁਰ ਵਿਚ ਜਦੋਂ ਉਹਨਾਂ ਛੇ ਅੰਤਰ ਜਾਤੀ ਸਮੂਹਕ ਅਨੰਦ ਕਾਰਜ ਕੀਤੇ। ਇਸ ਇਨਕਲਾਬੀ ਕਦਮ ਨੇ ਸਮਾਜ ਨੂੰ ਇਕ ਦਮ ਹਲੂਣ ਕੇ ਰੱਖ ਦਿਤਾ। ਪੁਰਾਣੀਆਂ ਰਸਮਾਂ ਦੇ ਗੁਲਾਮ ਲੋਕ ਤਾਂ ਤੜਪ ਉਠੇ। ਇਸ ਸਮਾਗਮ ਨੂੰ ਭੰਗ ਕਰਨ ਦੇ ਯਤਨ ਹੋਏ, ਬਹੁਤ ਕਸ਼ੀਦਗੀ ਵਧੀ ਅਤੇ ਸਰਕਾਰ ਦਰਬਾਰੇ ਰਿਪੋਰਟਾਂ ਹੋਈਆਂ। ਅੰਤ ਗਵਰਨਰ ਪੰਜਾਬ ਦੇ ਹੁਕਮ ਨਾਲ ਪੁਲੀਸ ਮੁਦਾ-ਖਲਤ ਹੋਈ ਤੇ ਮੇਲੇ ਨੂੰ ਬਰਖਾਸਤ ਕਰਕੇ ਗੁਰੂ ਰਾਮ ਸਿੰਘ ਜੀ ਨੂੰ ਥਾਨਿਆਂ ਰਾਹੀਂ ਭੈਣੀ ਸਾਹਿਬ ਪਹੁੰਚਾ ਕੇ ਜੂਹ ਬੰਦ ਕਰ ਦਿਤਾ ਗਿਆ। ਇਸ ਘਟਨਾ ਤੋਂ ਹੀ ਗੁਰੂ ਰਾਮ ਸਿੰਘ ਤੇ ਸ਼ਰਕਾਰ ਅੰਗਰੇਜ਼ੀ ਵਿਚਕਾਰ ਮੁਕਾਬਲਾ ਸ਼ੁਰੂ ਹੋ ਗਿਆ।

ਸਤਿਗੁਰੂ ਰਾਮ ਸਿੰਘ ਦੇ ਛੇ ਸਾਲਾਂ ਦੇ ਪ੍ਰਚਾਰ ਨੇ ਉਹਨਾਂ ਦੇ ਆਪਣੇ ਤੇ ਪੈਰੋਕਾਰਾਂ ਦੇ ਉਚੇ ਜੀਵਨ ਚਿਤ੍ਰ ਸਦਕਾ ਸਾਰੇ ਪੰਜਾਬ ਵਿਚ ਤਰਥਲੀ ਮਚਾ ਦਿਤੀ ਸੀ।

ਇਕ ਪਾਸੇ ਆਤਮਕ ਉੱਚਤਾ ਇਕ ਬੰਨੇ ਸਮਾ[illegible] ਸੁਧਾਰ ਅਤੇ ਸਿਆਸੀ ਫਰੰਟ ਤੇ ਨਾ ਮਿਲਵਰਤਨ ਅ[illegible] ਸੁਦੇਸ਼ੀ ਦੇ ਪ੍ਰਚਾਰ ਨੇ ਲੋਕਾਂ ਵਿਚ ਜਾਗ੍ਰਤੀ ਅਤੇ ਅ[illegible] ਜੋਸ਼ ਭਰ ਦਿਤਾ। ਦੂਸਰੇ ਬੰਨੇ ਇਕ ਸਾਧਾਰਨ ਅੰਗਰੇਜ਼ ਤੋਂ ਲੈ ਕੇ ਗਵਰਨਰ ਜਨਰਲ ਤਕ ਗੁਰੂ ਰਾਮ ਸਿੰਘ ਦੀ ਪ੍ਰਤਿ[illegible] ਤੋਂ ਭੈ ਭੀਤ ਸਨ। ਅਮ੍ਰਿਤਸਰ ਦੀਵਾਲੀ, ਅਨੰਦਪੁਰ ਦੇ ਹੋਲਾ, ਬਰਾੜ ਵਾਲੇ, ਮੁਕਤਸਰ ਆਦਿ ਥਾਵਾਂ ਤੇ ਅਨੇ[illegible] ਸੰਕੇਤ ਮਿਲੇ ਕਿ ਅੰਗਰੇਜ਼ਾਂ ਵਿਚ ਤੇ ਨਾਮਧਾਰੀਆਂ ਵਿ[illegible]

ਜ਼ਰੂਰ ਹੋਵੇਗੀ। 1871-72 ਦੇ ਸਾਲ ਬਹੁਤ ਹੋਣੀਆਂ ਭਰਪੂਰ ਸਨ ਅੰਮ੍ਰਿਤਸਰ ਰਾਇਕੋਟ ਆਦਿ ਥਾਵਾਂ ਤੇ ਅੰਗਰੇਜ਼ਾਂ ਦੀ ਸ਼ਹਿ ਨਾਲ ਗਊਬਧ ਲਈ ਕਾਇਮ ਕੀਤੇ ਬੁਚੜਖਾਨਿਆਂ ਤੇ ਹਮਲੇ ਹੋਏ ਅਤੇ ਇਹਨਾਂ ਘਟਨਾਵਾਂ ਦੇ ਫਲਸਰੂਪ ਜਿਸ ਢੰਗ ਨਾਲ ਸਿਖਾਂ ਨੇ ਆਪ ਕਚਹਿਰੀ ਪੇਸ਼ ਹੋ ਹੋ ਕੇ ਫਾਂਸੀਆਂ ਦੇ ਰਸੇ ਗਲੇ ਪਾਉਣੇ ਸਵੀਕਾਰੇ ਉਸ ਨਾਲ



17 ਜਨਵਰੀ 1872 :—ਇਕ ਪਾਸੇ ਮਾਲੇਰਕੋਟਲਾ ਵਿਚ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਜਾ ਰਹੇ ਸਨ ਦੂਸਰੇ ਬੰਨੇ ਭੈਣੀ ਸਾਹਿਬ ਵਿਚ ਨਾਮਧਾਰੀ ਪੰਥ ਦੀ ਜ਼ਮੇਵਾਰੀ ਅਪਣੇ ਛੋਟੇ ਭਾਈ ਗੁਰੂ ਹਰੀ ਸਿੰਘ ਨੂੰ ਸੌਂਪ ਕੇ ਸਤਿਗੁਰੂ ਰਾਮ ਸਿੰਘ ਜਲਾਵਤਨੀ ਲਈ ਜਾ ਰਹੇ ਹਨ।

ਜਿਥੇ ਨਾਮਧਾਰੀਆਂ ਦੀ ਨੈਤਿਕ ਉਚਤਾ ਸਾਹਮਣੇ ਆਈ ਉਥੇ ਅੰਗਰੇਜ਼ ਸਰਕਾਰ ਦੀ ਦੱਬ ਕੇ ਹੇਠੀ ਵੀ ਹੋਈ।

ਸਰਕਾਰ ਦਾ ਹੁਣ ਇਕੋ ਇਕ ਮਸਲਾ ਸੀ ਕਿ ਗੁਰੂ ਸਾਹਿਬ ਨੂੰ ਕਿਵੇਂ ਨਾ ਕਿਵੇਂ ਦੇਸ਼ ਚੋਂ ਕੱਢ ਦਿਤਾ ਜਾਵੇ ਅਤੇ ਇਸ ਤਹਿਰੀਕ ਤੇ ਮਾਰੂ ਹਮਲਾ ਕੀਤਾ ਜਾਵੇ। ਰਾਏਕੋਟ ਅਤੇ ਮਾਲੇਰਕੋਟਲੇ ਤੇ ਸ਼ਹੀਦੀ ਜਥੇ ਦੇ ਹਮਲੇ ਤੇ ਉਥੇ ਹੋਈਆਂ ਲੜਾਈਆਂ ਅਤੇ ਅੰਤ ਮਾਲੇਰਕੋਟਲੇ ਦੇ ਰੱਤੜੇ ਵਿਚ 66 ਨਾਮ-ਧਾਰੀਆਂ ਦੇ ਤੋਪਾਂ ਸਾਹਮਣੇ ਉਡਾਏ ਜਾਣ ਨਾਲ ਇਹ ਦਰਦਨਾਕ ਘਟਨਾ ਚਕਰ ਤੇਜ਼ ਹੋਇਆ ਤੇ ਫੇਰ ਅੰਗਰੇਜ਼ ਸਰਕਾਰ ਵਲੋਂ ਜ਼ੁਲਮਾਂ ਦਾ ਝੱਖੜ ਨਾਮਧਾਰੀਆਂ ਤੇ ਝੁਲਿਆ ਜੋ ਉਹਨਾਂ ਨੇ ਬਹਾਦਰੀ ਨਾਲ ਬਰਦਾਸ਼ਤ ਕੀਤਾ। 18 ਜਨਵਰੀ 1872 ਨੂੰ ਸਤਿਗੁਰੂ ਰਾਮ ਸਿੰਘ ਨੂੰ ਉਹਨਾਂ ਦੇ ਪ੍ਰਮੁਖ ਸੂਬਿਆਂ ਸਮੇਤ ਪੰਜਾਬੋਂ ਬਾਹਰ ਅਲਾਹਾਬਾਦ ਭੇਜ ਦਿਤਾ ਗਿਆ।

ਅੰਗਰੇਜ਼ ਸਰਕਾਰ ਨੇ ਚੋਖੀ ਮਗਜ਼-ਮਾਰੀ ਕੀਤੀ ਪਰ ਉਹ ਨਾਮਧਾਰੀਆਂ ਤੇ ਖੁਲੀ ਅਦਾਲਤ ਵਿਚ ਮੁਕਦਮੇ ਚਲਾਉਣ ਦੀ ਜੁਰਅਤ ਨਾ ਕਰ ਸਕੀ। ਅੰਤ 1818 ਦੇ ਬੰਗਾਲ ਰੈਗੂਲੇਸ਼ਨ ਐਕਟ ਤਿੰਨ ਦੀ ਸਹਾਇਤਾ ਲੈ ਕੇ ਬਗੈਰ ਮੁਕਦਮਾ ਚਲਾਇਆਂ ਹੀ ਸਤਿਗੁਰੂ ਰਾਮ ਸਿੰਘ ਨੂੰ

ਤਾਂ ਬਰਮਾਂ ਭੇਜ ਦਿਤਾ ਗਿਆ ਅਤੇ ਬਾਕੀ ਦੇ ਸਿਖਾਂ ਨੂੰ ਦੇਸ਼ ਵਿਦੇਸ਼ ਦੇ ਬਾਕੀ ਥਾਵਾਂ ਜਿਵੇਂ ਚਿਨਾਰ, ਮੌਲਮੀਨ ਹਜ਼ਾਰੀ ਬਾਗ਼ ਅਦਨ ਵਿਖੇ ਭੇਜ ਦਿਤਾ ਗਿਆ ।

ਉਹਨਾਂ ਦੀ ਜਲਾਵਤਨੀ ਪਿਛੋਂ ਨਾਮਧਾਰੀਆਂ ਤੇ ਅੰਗਰੇਜ਼ ਸਰਕਾਰ ਨੇ ਬਦਲੇ ਦੀ ਨੀਤੀ ਨਾਲ ਜੋ ਦਮਨ ਚਕਰ ਚਲਾਇਆ ਉਹ ਲੂੰ ਕੰਡੇ ਖੜੇ ਕਰ ਦੇਣ ਵਾਲਾ ਇਤਿਹਾਸ ਹੈ ਤੇ ਬੜੇ ਵਿਸਥਾਰਤ ਲੇਖ ਦੀ ਮੰਗ ਕਰਦਾ ਪਰ ਇਥੇ ਸਾਡਾ ਮੰਤਵ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਕੰਮ ਕੀਤੇ ਅਤੇ ਹੋਰਨਾਂ ਸਭਨਾਂ ਨਾਲੋਂ ਪਹਿਲੇ ਕੀਤੇ। ਉਹ ਦਰਸਾ ਕੇ ਉਹਨਾਂ ਦੇ ਵਿਅਕਤੀਤ੍ਵ ਨੂੰ ਉਜਾਗਰ ਕਰਨਾ ਹੈ ।

ਜਦੋਂ ਅਸੀਂ ਇਤਿਹਾਸ ਨੂੰ ਘੋਖਦੇ ਹਾਂ ਤਾਂ ਇਹ ਗਲ ਸਾਫ਼ ਨੇਜ਼ਰ ਪੈਂਦੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਪਹਿਲੇ ਵਿਅਕਤੀ ਸਨ ਜਿਨ੍ਹਾਂ ਨੇ 1857 ਦੇ ਗਦਰ ਦੀ ਅਸਫਲਤਾ ਅਤੇ ਭਾਰਤ ਵਿਚ ਅੰਗਰੇਜ਼ੀ ਰਾਜ ਦਾ ਈਸਟ ਇੰਡੀਆ ਕੰਪਨੀ ਦੇ ਹਥੋਂ ਨਿਕਲ ਕੇ ਸਿਧਾ ਮਲਕਾ ਇੰਗਲੈਂਡ ਦੇ ਅਧੀਨ ਆਉਣ ਬਾਅਦ ਸਾਮਰਾਜ ਵਰੋਧੀ ਅੰਦੋਲਨ ਸ਼ੁਰੂ ਕੀਤਾ। ਇਸ ਸਮੇਂ ਤਕ ਲੋਕਾਂ ਦੇ ਦਿਲਾਂ ਦੇ ਵਿਚੋਂ ਗਦਰ ਦੀ ਘਨਾਉਣੀ ਯਾਦ ਨਿਕਲੀ ਨਹੀਂ ਸੀ। ਗਦਰ ਨੂੰ ਦਬਾਉਣ ਪਿਛੋਂ ਜੋ ਅੰਗਰੇਜ਼ਾਂ ਨੇ ਜ਼ੁਲਮ ਢਾਏ ਸਨ ਉਸ ਦੀ ਇਕ ਮਿਸਾਲ ਇਹ ਹੈ ਕਿ ਇਕਲੇ ਦਿਲੀ ਸ਼ਹਿਰ ਵਿਚ 27000 ਆਦਮੀ ਮਾਰ ਦਿਤੇ ਗਏ । ਲਖਨਊ ਸ਼ਹਿਰ ਵਿਚ ਵੀ ਇਸੇ ਤਰ੍ਹਾਂ ਕਤਲਾਮ ਕੀਤਾ ਗਿਆ । ਬਨਾਰਸ ਅਲਾਹਬਾਦ ਕ਼ਾਨਪੁਰ ਦੇ ਇਲਾਕੇ ਦੇ ਪਿੰਡਾਂ ਵਿਚ ਜਨਰਲ ਨੀਲ ਦੇ ਕੂਚ ਦੇ ਸਮੇਂ ਲੂੰ ਕੰਡੇ ਖੜੇ ਕਰਨ ਵਾਲੇ ਜ਼ੁਲਮ ਹੋਏ ਅਤੇ 'ਸ਼ੌਕੀਆ ਜਲਾਦਾਂ' ਨੇ ਫਾਂਸੀ ਦੇ ਵਖ ਵਖ ਢੰਗ ਈਜਾਦ ਕਰਕੇ ਮਜ਼ਲੂਮਾਂ ਦੀ ਮੌਤ ਨੂੰ ਹੋਰ ਵੀ ਭਿਆਨਕ ਬਣਾ ਦਿਤਾ । ਪੰਜਾਬ ਵਿਚ ਅੰਬਾਲਾ ਅਤੇ ਦਿਲੀ ਦੇ ਦਰਮਿਆਨ ਸੈਂਕੜੇ ਦੇਸ਼ ਵਾਸੀਆਂ ਨੂੰ ਕੋਰਟ ਮਾਰਸ਼ਲ ਕਰਕੇ ਫਾਹੇ ਲਾਇਆ ਗਿਆ । ਅਜੇ ਜਦੋਂ ਫਾਂਸੀਆਂ ਗਡੀਆਂ ਹੀ ਜਾ ਰਹੀਆਂ ਹੁੰਦੀਆਂ ਤਾਂ ਉਹਨਾਂ ਨੂੰ ਬੜੀ ਬੇਰਹਮੀ ਨਾਲ ਮਾਰ ਦਿਤਾ ਜਾਂਦਾ । ਸਿਰਾਂ ਦੇ ਵਾਲ ਜਮੂਰਾਂ ਨਾਲ ਪੁਟੇ ਜਾਂਦੇ ਸਰੀਰ ਸੰਗੀਨਾਂ ਨਾਲ ਵਿੰਨ੍ਹੇ ਜਾਂਦੇ ਅਤੇ ਅੰਤ ਉਹਨਾਂ ਨਾਲ ਉਹ ਜ਼ੁਲਮ ਕੀਤਾ ਜਾਂਦਾ ਜਿਸਦੇ ਮੁਕਾਬਲੇ ਉਹ ਕਿਸੇ ਵੀ ਜ਼ੁਲਮ ਜਾਂ ਮੌਤ ਨੂੰ ਤਰਜੀਹ ਦਿੰਦੇ । ਗਰੀਬੜੇ ਪੇਂਡੂ ਹਿੰਦੂਆਂ ਦੇ ਮੂੰਹ ਵਿਚ ਗਊ ਦਾ ਮਾਸ ਛੁਰਿਆਂ ਨਾਲ ਪਾਇਆ ਜਾਂਦਾ ।*

ਇਹਨਾਂ ਜ਼ੁਲਮਾਂ ਕਰਕੇ ਸਾਰਾ ਉਤਰੀ ਭਾਰਤ ਹੀ ਸਹਿਮਿਆ ਹੋਇਆ ਸੀ ਅਤੇ ਇਸ ਵੇਲੇ ਆਜ਼ਾਦੀ ਦੀ ਸ਼ਮ੍ਹਾ ਜਲਾਉਣੀ ਕਿਸੇ ਅਸਾਧਾਰਨ ਅਤੇ ਰੌਸ਼ਨ ਦਿਲ ਗੁਰਦੇ ਵਾਲੇ ਵਿਅਕਤੀ ਦਾ ਹੀ ਕੰਮ ਹੋ ਸਕਦਾ ਸੀ । ਇਹ ਕੰਮ ਸਤਿਗੁਰੂ ਰਾਮ ਸਿੰਘ ਨੇ ਕੀਤਾ । ਉਨ੍ਹਾਂ ਨੇ ਉਹ ਬੰਦੇ ਪੈਦਾ ਕੀਤੇ ਜਿਹੜੇ ਆਪ ਹਾਜ਼ਰ ਹੋ ਕੇ ਫਾਂਸੀਆਂ ਦੇ ਰਸੇ ਚੁੰਮਣ । ਜਿਹੜੇ ਤੋਪਾਂ ਦੇ ਸਾਹਮਣੇ ਖਲੋ ਕੇ ਵੀ ਅੰਗਰੇਜ਼ ਨੂੰ ਕਹਿ ਸਕਣ ਕਿ "ਫਿਲਿਆ ਤੇਰਾ ਇਨਸਾਫ਼ ਝੂਠਾ ਹੈ...ਅਸੀਂ ਤੇਰਾ ਰਾਜ ਨਹੀਂ ਰਹਿਣ ਦੇਣਾ" । ਜਿਹੜੇ ਮਰਨ ਲਈ ਇਨੇ ਉਤਾਵਲੇ ਹੋਣ ਕਿ ਪੈਰਾਂ ਹੇਠ ਢੇਮਾਂ ਦਾ ਪਰੂਲ ਬਣਾ ਕੇ ਤੋਪ ਦੇ ਮੋਚ ਦੇ ਹੋ ਸਕਣ । ਜਿਨ੍ਹਾਂ ਦੇ ਬਚੇ ਕੈਦੀ ਹੁੰਦੇ ਹੋਏ ਵੀ ਅੰਗਰੇਜ਼ ਡੀ. ਸੀ. ਦੀ ਦਾਹੜੀ ਨੂੰ ਹਥ ਪਾ ਸਕਣ । ਔਰਤਾਂ ਵਿਚ ਏਨੀ ਹਿੰਮਤ ਹੋਵੇ ਕਿ ਆਪਣੇ ਪਤੀ ਪੁਤਰ ਮਰਵਾ ਕੇ ਵੀ ਸ਼ਹੀਦੀ ਝੰਡਾ ਝੁਲਾਉਂਦੀਆਂ ਰਹਿਣ । ਆਪਣੇ ਘਰ ਦੀਆਂ ਕੜੀਆਂ ਬਾਲੇ ਉਧੇੜ ਕੇ ਉਹਨਾਂ ਨਾਲ ਪੁਤਰਾਂ ਦਾ ਸਸਕਾਰ ਕਰਨ । ਜਿਹੜੇ ਅੰਗਰੇਜ਼ ਸਰਕਾਰ ਦੇ ਜ਼ੁਲਮਾਂ ਦੀ ਪਰਵਾਹ ਨਾ ਕਰਦੇ ਹੋਏ ਇਕ ਪਾਸੇ ਰੂਸ ਨਾਲ ਜਾਕੇ ਗਠਜੋੜ ਕਰਨ ਇਕ ਬੰਨੇ, ਇੰਗਲੈਂਡ ਵਿਚ ਮਹਾਰਾਜਾ ਦਲੀਪ ਸਿੰਘ ਨਾਲ ਰਾਬਤਾ ਕਾਇਮ ਕਰਨ ਅਤੇ ਤੀਸਰੇ ਬੰਨੇ, ਆਪਣੇ ਗੁਰੂ ਨੂੰ ਮਿਲਣ ਲਈ ਸਮੁੰਦਰ ਪਾਰ ਕਰਕੇ ਕਰੜੇ ਪਹਿਰਿਆਂ ਦੀ ਪਰਵਾਹ ਨਾ ਕਰਦੇ ਹੋਏ ਜਾਣ ਤੇ ਇਸ ਮੰਤਵ ਲਈ ਜਾਨ ਵੀ ਗੁਵਾ ਦੇਣ ਪਰ ਪਰਵਾਹ ਨਾ ਕਰਨ ।

ਸਤਿਗੁਰੂ ਰਾਮ ਸਿੰਘ ਪਹਿਲੇ ਵਿਅਕਤੀ ਸਨ। ਜ਼ਿਨ੍ਹਾਂ ਨੇ ਅੰਗਰੇਜ਼ ਦੀ ਰਾਜਨੀਤੀ ਨੂੰ ਸਹੀ ਪਰਕਾਰ ਘੋਖਦੇ ਹੋਏ ਉਸਦੇ ਮੁਕਾਬਲੇ ਲਈ ਨਾ—ਮਿਲਵਰਤਨ ਅਤੇ ਸੁਦੇਸ਼ੀ ਦਾ ਹਥਿਆਰ ਵਰਤਿਆ ਜਿਹੜਾ ਕਿ ਪਿਛੋਂ ਜਾ ਕੇ ਮਹਾਤਮਾ ਗਾਂਧੀ ਜੀ ਦੀ ਅਗਵਾਈ ਵਿਚ ਭਾਰਤੀ ਕਾਂਗਰਸ ਨੇ ਮੁਖ ਤੌਰ ਤੇ ਵਰਤ ਕੇ ਆਜ਼ਾਦੀ ਲਈ ਸੰਘਰਸ਼ ਕੀਤਾ ।

ਸੰਨ 1971 ਵਿਚ ਬੰਗਲਾ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਜਦੋਂ ਜਨਰਲ ਟਿਕਾ ਖਾਨ ਨੂੰ ਕੈਦੀ ਜਜ ਵੀ ਗਵਰਨਰੀ ਸੌਂਹ ਚੁਕਾਉਣ ਤਕ ਨਾ ਆਇਆ ਤਾਂ ਇਸ

*ਡਾ: ਫੌਜਾ ਸਿੰਘ ਰਾਹੀਂ ਵੀਰ ਸਰਵਾਰਕਰ ਦਾ ਹਵਾਲਾ । ਪੁਸਤਕ ਕੂਕਾ ਮੂਵਮੈਂਟ



28 ਨਵੰਬਰ ਨੂੰ ਲੁਧਿਆਣੇ ਵਿਚ ਗਿਆਨੀ ਰਤਨ ਸਿੰਘ ਸੰਤ ਰਤਨ ਸਿੰਘ ਨਾਈ ਵਾਲਾ (ਜਿਨਾਂ ਨੂੰ 26 ਨਵੰਬਰ 1871 ਨੂੰ ਲੁਧਿਆਣਾ ਜੇਲ ਦੇ ਬਾਹਰ ਫਾਂਸੀ ਦਿਤੀ ਗਈ ਸੀ) ਦੀ ਯਾਦ ਵਿਚ ਇਕ ਸ਼ਹੀਦੀ ਸਮਾਗਮ ਹੋਇਆ। ਤਸਵੀਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸਮਾਗਮ ਨੂੰ ਸੰਬੋਧਨ ਕਰ ਰਹੇ ਹਨ। ਸ: ਮਹਿੰਦਰ ਸਿੰਘ ਗਿੱਲ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ, ਸ: ਨਸੀਬ ਸਿੰਘ ਗਿਲ ਡਿਪਟੀ ਸਪੀਕਰ ਪੰਜਾਬ ਵਿਧਾਨ ਸਭਾ, ਸ: ਨਿਰਮਲ ਸਿੰਘ ਸਕਤਰ ਪੰਜਾਬ ਕਾਂਗਰਸ, ਸ: ਹਰਵਿੰਦਰ ਸਿੰਘ ਹੰਸਪਾਲ ਜਨਰਲ ਸਕਤਰ ਨਾਮਧਾਰੀ ਦਰਬਾਰ, ਸੁਰਿੰਦਰ ਸਿੰਘ ਲੁਧਿਆਣਾ, ਸੂਬਾ ਮੇਲਾ ਸਿੰਘ, ਪ੍ਰੀਤਮ ਸਿੰਘ ਕਵੀ ਤੇ ਹੋਰ ਸਜਨ ਦਿਖਾਈ ਦੇ ਰਹੇ ਹਨ।

ਹਥਿਆਰ ਦੀ ਸਤਾ ਬਾਰੇ ਕਿਸੇ ਨੂੰ ਸ਼ੱਕ ਨਾ ਰਿਹਾ ਅਤੇ ਇਸ ਦੀ ਕਾਰਆਮਦਗੀ ਦੀ ਪ੍ਰੌੜਤਾ ਹੋਈ।

ਸਤਿਗੁਰੂ ਰਾਮ ਸਿੰਘ ਪਹਿਲੇ ਵਿਅ-ਕਤੀ ਸਨ ਜਿਨ੍ਹਾਂ ਵਿਰੁਧ ਅੰਗਰੇਜ਼ੀ ਸਰਕਾਰ ਨੇ ਸਾਰੇ ਜ਼ਾਬਤੇ ਤੇ ਕਾਨੂੰਨ ਛਿੱਕੇ ਉਤੇ ਟੰਗ ਕੇ ਬੰਗਾਲ ਰੇਗੂਲੇਸ਼ਨ ਐਕਟ 1818 ਰਾਹੀਂ ਬਗੈਰ ਮੁਕਦਮਾ ਚਲਾਇਆਂ ਹੀ ਜਲਾਵਤਨ ਕੀਤਾ ਅਤੇ ਇਸੇ ਐਕਟ ਰਾਹੀਂ ਹੀ ਹੋਰ ਕੂਕਾ ਮੁਖੀਆਂ ਨੂੰ ਜਲਾਵਤਨ ਅਤੇ ਕੈਦ ਕੀਤਾ।

ਉਹ ਪਹਿਲੇ ਵਿਅਕਤੀ ਸਨ ਜਿਨ੍ਹਾਂ ਇਸਤਰੀ ਜਾਤੀ ਵਲ ਵਿਸ਼ੇਸ਼ ਤੌਰ ਤੇ ਧਿਆਨ ਦਿਤਾ ਅਤੇ ਉਹਨਾਂ ਦੇ ਕਲਿਆਣ ਲਈ ਅਮਲੀ ਪਰੋਗਰਾਮ ਉਲੀਕੇ। ਸਭ ਤੋਂ ਪਹਿਲਾਂ ਇਸਤਰੀਆਂ ਨੂੰ ਅੰਮ੍ਰਿਤ ਦੀ ਦਾਤ ਦੇਣ ਵਾਲੇ ਆਪ ਹੀ ਸਨ। ਇਸਤਰੀਆਂ ਨੂੰ ਅੰਮ੍ਰਿਤ ਛਕਾਉਣ ਬਾਰੇ ਇਸ ਤੋਂ ਪਹਿਲਾਂ ਇਤਿਹਾਸ ਵਿਚੋਂ ਕੁਝ ਨਹੀਂ ਮਿਲਦਾ। ਸਿਆਹੜ ਪਿੰਡ ਜ਼ਿਲਾ ਲੁਧਿਆਣਾ ਵਿਚ ਹੀ ਆਪ ਨੇ ਸਭ ਤੋਂ ਪਹਿਲਾਂ ਇਸਤਰੀਆਂ ਨੂੰ ਅਮ੍ਰਿਤ ਛਕਾਇਆ। ਸਰਕਾਰੀ ਕਾਗਜ਼ਾਤ ਵਿਚ ਇਸਤਰੀਆਂ ਨੂੰ ਕਛਹਿਰੇ ਪਹਿਨਣ ਲਈ ਆਦੇਸ਼ ਤੋਂ ਵੀ ਬਗਾਵਤ ਦੀ ਬੋ ਵਾਲੀ ਕਾਰਵਾਈ ਦਸਿਆ ਗਿਆ ਹੈ। ਜੇ ਪਹਿਲਾ ਇਹ ਰਵਾਜ ਹੁੰਦਾ ਤਾਂ ਐਸਾ ਨਾ ਹੁੰਦਾ।

ਅਨੰਦ ਕਾਰਜ ਦੀ ਰਸਮ ਚਾਲੂ ਕਰਨ ਵਾਲੇ ਸਗੋਂ ਇਸ ਨੂੰ ਅੰਤਰਜਾਤੀ ਅਤੇ ਸਮੂਹਕ ਤੌਰ ਤੇ ਲਾਗੂ ਕਰਨ ਵਾਲੇ ਆਪ ਹੀ ਸਨ। ਅਜ ਸਾਡੀ ਸਰਕਾਰ ਅਤੇ ਸ੍ਰੀ ਸੰਜੇ ਗਾਂਧੀ ਨੇ ਪੰਜ ਸੂਤਰੀ ਪਰੋਗਰਾਮ ਅਧੀਨ ਜੋ ਦਾਜ ਦਹੇਜ ਦੀ ਪ੍ਰਥਾ ਵਿਰੁਧ ਸਲਾਹੁਣ ਯੋਗ ਸੰਘਰਸ਼ ਚਲਾਇਆ ਹੈ ਗੁਰੂ ਰਾਮ ਸਿੰਘ ਜੀ ਨੇ ਸੰਨ 1863 ਤੋਂ ਚਾਲੂ ਕੀਤਾ ਸੀ ਅਤੇ ਅੱਜ ਜਿਸ ਸਟੇਜ ਤੇ ਨਾਮਧਾਰੀ ਅਨੰਦ ਕਾਰਜਾਂ ਦੀ ਸਾਦਗੀ ਪਹੁੰਚੀ ਹੈ ਸ਼ਾਇਦ ਬਾਕੀ ਦੁਨੀਆਂ ਨੂੰ ਉਥੇ ਪੁਜਣ ਲਈ ਪੂਰੀ ਸਦੀ ਲਗ ਜਾਵੇ।

ਗੁਰਬਾਣੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਸਭ ਤੋਂ ਪਹਿਲਾਂ ਆਪ ਨੇ ਦੀਵਾਨ ਬੂਟਾ ਸਿੰਘ ਦੇ ਛਾਪੇ ਖਾਨੇ ਵਿਚੋਂ ਆਦਿ ਬੀੜ ਪ੍ਰਕਾਸ਼ਤ ਕਰਵਾਈ ਅਤੇ ਫੇਰ ਥਾਂ ਥਾਂ ਧਰਮ-ਸ਼ਾਲਾਂਵਾਂ ਸਥਾਪਤ ਕਰਵਾਕੇ ਗੁਰਬਾਣੀ ਪੜ੍ਹਨ ਪੜ੍ਹਾਉਣ ਤੇ ਜ਼ੋਰ ਦਿਤਾ। ਅਜ ਤਕ ਨਾਮਧਾਰੀਆਂ ਵਿਚ ਜੋ ਗੁਰਬਾਣੀ ਪੜ੍ਹਣ ਦਾ ਰਿਵਾਜ ਹੈ ਉਸੇ ਸਦਕਾ ਹੀ ਉਹ ਲਖਾਂ ਪਾਠ ਕਰ ਲੈਂਦੇ ਹਨ। ਇਹ ਦੇਣ ਸਾਰੀ ਉਹਨਾ ਦੀ ਹੀ ਹੈ।

ਚਿਤ੍ਰਕ ਦੇ ਪਖੋਂ ਓਹਨਾਂ ਬਹੁਤ ਉਚਾ ਸਟੈਂਡਰਡ ਕਾਇਮ ਕੀਤਾ। ਇਕ ਆਦਮੀ ਭਜਨ ਪੁਛਣ ਆਇਆ ਉਹਨੂੰ ਕਹਿਣ ਲਗੇ ਤੇਰੇ ਘਰ ਚੋਰੀ ਕੀਤੀ ਬੈਲਾਂ ਦੀ ਜੋੜੀ ਹੈ

ਪਹਿਲਾਂ ਉਹ ਉਸਦੇ ਅਸਲੀ ਮਾਲਕਾਂ ਨੂੰ ਵਾਪਸ ਕਰ ਕੇ ਆ-ਫਿਰ ਆਣ ਕੇ ਭਜਨ ਪੁਛ। ਨਜਾਇਜ਼ ਬੇਗਾਨੀ ਚੀਜ਼ ਨੂੰ ਵਰਤਣ ਦਾ ਇਥੋਂ ਤਕ ਪਰਹੇਜ਼ ਕਰਵਾਇਆ ਕਿ ਇਕ ਜਟ ਦੇ ਖੇਤ ਦੀ ਖਰਬੂਜੇ ਦੀ ਵੇਲ ਵਧ ਕੇ ਦੂਸਰੇ ਦੇ ਖੇਤ ਵਿਚ ਚਲੀ ਗਈ ਉਥੋਂ ਖਰਬੂਜਾ ਤੋੜ ਕੇ ਉਹ ਸਿਖ ਅਸਲੀ ਮਾਲਕ ਦੇ ਘਰ ਛੱਡ ਕੇ ਆਇਆ। ਐਸੀਆਂ ਬਹੁਤ ਮਿਸਾਲਾਂ ਹਨ ਜਿਥੇਂ ਇਹ ਸਿਖਾਂ ਦੀ ਨੈਤਿਕ ਉਚਤਾ ਦਾ ਪਤਾ ਲਗਦਾ ਹੈ। ਅੰਮ੍ਰਿਤਸਰ ਦੇ ਬੁਚੜਾਂ ਦੇ ਕਤਲ ਦੇ ਕੇਸ ਵਿਚ ਬੇਦੋਸ਼ੇ ਫੜੇ ਗਏ ਸਨ ਅਤੇ ਉਹਨਾਂ ਨੂੰ ਸਜ਼ਾਵਾਂ ਵੀ ਹੋ ਚਲੀਆਂ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਅਸਲੀ ਦੋਸ਼ੀਆਂ ਨੂੰ ਇਕਬਾਲ ਜੁਰਮ ਕਰਨ ਲਈ ਪ੍ਰੇਰਿਆ। ਉਹਨਾ ਸਿਖਾਂ ਨੇ ਅਦਾਲਤ ਵਿਚ ਆਪ ਹਾਜ਼ਰ ਹੋ ਕੇ ਆਪਣੇ ਦੋਸ਼ੀ ਹੋਣ ਦਾ ਸਬੂਤ ਦੇ ਕੇ ਫਾਂਸੀਆਂ ਦੇ ਰੱਸੇ ਚੁਮੇ। ਇਹ ਉਹਨਾਂ ਦੇ ਉਚੇ ਇਖਲਾਕ ਦੀ ਮੂੰਹ ਬੋਲਦੀ ਤਸਵੀਰ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਵਿਸ਼ਾਲ ਪੱਧਰ ਉਤੇ ਬਹੁਪੱਖੀ ਪਰੋਗਰਾਮ ਸ਼ੁਰੂ ਕੀਤਾ ਸੀ ਉਹਨਾ ਨੇ ਬਹੁਤ ਸਾਰੇ ਮੋਰਚਿਆਂ ਤੇ ਇਕੋ ਸਮੇਂ ਲੜਾਈ ਲੜੀ ਉਹਨਾਂ ਦੀ ਮੋਹਰ ਛਾਪ ਸਾਡੇ ਅਜ ਦੇ ਇਤਿਹਾਸ ਤੇ ਸਾਫ ਦਿਸਦੀ ਹੈ। ਲਖਾਂ ਕਰੋੜਾਂ ਦਿਲਾਂ ਤੇ ਉਹਨਾਂ ਦਾ ਰਾਜ ਹੈ। ਨਾਮਧਾਰੀ ਉਹਨਾਂ ਨੂੰ ਸਤਿਗੁਰੂ ਸਚਾ ਪਾਤਸ਼ਾਹ ਆਖਦੇ ਹਨ। ਦੂਸਰੇ ਸਿਖ ਉਹਨਾਂ ਨੂੰ ਪੂਜਯ ਬਾਬਾ ਜੀ ਅਤੇ ਸਿਖੀ ਨੂੰ ਬਚਾਉਣ ਵਾਲੇ ਮੰਨਦੇ ਹਨ। ਸਾਡੇ ਆਜ਼ਾਦੀ ਅੰਦੋਲਨ ਦੇ ਸਾਰੇ ਵਰਗਾਂ ਦੇ ਸਾਰੇ ਨੇਤਾ ਉਹਨਾਂ ਦੀ ਦੇਣ ਮਹਾਨ ਮੰਨਦੇ ਆਏ ਹਨ। ਪੰਡਤ ਨਹਿਰੂ ਦੋ ਵਾਰ ਉਹਨਾਂ ਦੇ ਮੁਖ ਅਸਥਾਨ ਭੈਣੀ ਸਾਹਿਬ ਹੋ ਆਏ ਹਨ। ਨਾਮਧਾਰੀਆਂ ਤੋਂ ਸ਼ੁਰੂ ਹੋ ਕੇ ਗਦਰੀ ਬਾਬੇ, ਅਕਾਲੀ, ਬਬਰ ਅਕਾਲੀ, ਸ਼ਹੀਦ ਭਗਤ ਸਿੰਘ, ਨੇਤਾ ਜੀ ਸੁਭਾਸ਼ ਬੋਸ, ਪੰਡਤ ਨਹਿਰੂ, ਡਾ: ਰਾਜਿੰਦਰ ਪ੍ਰਸਾਦ ਅਤੇ ਸ੍ਰੀਮਤੀ ਇੰਦਰਾ ਗਾਂਧੀ ਵਰਗੇ ਉਚ ਰਾਸ਼ਟਰੀ ਨੇਤਾ ਉਹਨਾਂ ਦੇ ਸ਼ਾਨਦਾਰ ਕਾਰਨਾਮਿਆਂ ਦੀ ਸਰਾਹਣਾ ਕਰਦੇ ਹੋਏ ਭਰਪੂਰ ਸ਼ਰਧਾਂਜਲੀਆਂ ਭੇਟ ਕਰ ਚੁਕੇ ਹਨ।

ਇਸ ਵੇਲੇ ਆਜ਼ਾਦੀ ਦੇ ਸੰਗਰਾਮ ਦੇ ਸਭ ਘੁਲਾਟੀਆਂ ਨੂੰ ਯਾਦ ਕੀਤਾ ਜਾ ਰਿਹਾ ਹੈ। ਉਹਨਾਂ ਨੂੰ ਤਾਮਰ ਪਤਰਾਂ ਨਾਲ ਸਨਮਾਨਤ ਕੀਤਾ ਜਾ ਰਿਹਾ ਹੈ। ਸਕੂਲਾਂ ਕਾਲਜਾਂ ਲਾਇਬਰੇਰੀਆਂ, ਸੜਕਾਂ, ਹਸਪਤਾਲਾਂ, ਕਾਲੋਨੀਆਂ, ਡੈਮਾਂ ਅਤੇ ਹੋਰ ਪਬਲਿਕ ਸਥਾਨਾਂ ਦੇ ਨਾਮ ਉਹਨਾਂ ਦੇ ਨਾਮ ਤੇ ਰਖੇ ਜਾ ਰਹੇ ਹਨ। ਉਹਨਾਂ ਨੂੰ ਪੈਨਸ਼ਨਾਂ ਅਤੇ ਸਨਮਾਨਾਂ ਨਾਲ ਨਿਵਾਜਿਆ ਜਾ ਰਿਹਾ ਹੈ।

ਦੇਖਣ ਵਾਲੀ ਗਲ ਇਹ ਹੈ ਕਿ ਆਪਣੇ ਗੁਰੂਆਂ, ਸ਼ਹੀਦਾਂ, ਸੰਗਰਾਮੀਆਂ ਨੂੰ ਇਨਾਂ ਉਚਾ ਸਥਾਨ ਦੇਣ ਵਾਲੀ ਕੌਮ, ਸਤਿਗੁਰੂ ਰਾਮ ਸਿੰਘ ਦੀ ਕੀਰਤੀ ਨੂੰ ਯਾਦ ਕਰਦੀ ਹੋਈ ਕਦੋਂ ਉਹਨਾਂ ਦੇ ਨਾਮ ਤੇ ਸਮਾਰਕ ਕਾਇਮ ਕਰਦੀ ਹੈ ਅਤੇ ਕਦੋਂ ਉਹਨਾਂ ਦੇ ਨਾਮ ਤੇ ਪਬਲਿਕ ਥਾਵਾਂ ਦਾ ਨਾਮ ਕਰਨ ਕਰਕੇ ਉਹਨਾਂ ਪ੍ਰਤੀ ਅਪਣੀ ਕ੍ਰਿਤਗਤਾ ਪ੍ਰਗਟਾਉਂਦੀ ਹੈ। ●

- ਸਾਤਗੀ ਦੇਹੀ ਜੇਹੀ ਵਰਤਨੀ, ਕੋਈ ਕਿਸੇ ਤਰ੍ਹਾਂ ਦੀ ਨਿੰਦਿਆ ਕਰੇ ਉਸ ਦੇ ਵਲ ਧਿਆਨ ਨਹੀਂ ਕਰਨਾ......ਪਰਮੇਸ਼ਰ ਖਿਮਾ ਧੀਰਜ ਵਾਲਿਆਂ ਦੇ ਸਦਾ ਅੰਗ ਸੰਗ ਹੈ।
- ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾਉਣੇ ਹੋਸ਼ ਆਉਂਦੀ ਦੇ ਨਾਲ।
- ਨਿੰਦਾ ਤਾਂ ਜਗਤ ਦਾ ਆਹਾਰ ਹੀ ਹੈ। ਕਿਸ ਕਿਸ ਦੀ ਨਿੰਦਾ ਨਹੀਂ ਕੀਤੀ ਜਗਤ ਨੇ। ਤੁਸਾਂ ਗੁਰੂ ਜੀ ਦੇ ਬਚਨਾਂ ਵਲ ਧਿਆਨ ਕਰਨਾ।
- ਬਗਾਨੀ ਅੰਸ ਕਿਸੇ ਤਰ੍ਹਾਂ ਬੀ ਨਹੀਂ ਲੈਣੀ, ਚੁਰਾ ਕੇ, ਨਾ ਖੋਹ ਕੇ, ਨਾ ਠਗੀ ਕਰਕੇ। ਜੇ ਡਿਗੀ ਪਈ ਬੀ ਲਭੇ ਤਾਂ ਜਿਸਦੀ ਹੋਵੇ ਉਸ ਕੋ ਦੇ ਦੇਣੀ।
- ਕਿਸੇ ਦਾ, ਧੱਕਾ ਕਰਕੇ, ਚੋਰੀ ਕਰਕੇ, ਠਗੀ ਕਰਕੇ ਕਖ ਆਦਿਕ ਵੀ ਨਹੀਂ ਲੈਣਾ।
- ਪੁੰਨ ਦਾਨ ਤੇ ਧਨ ਨਹੀਂ ਘਟਦਾ। ਧਨ ਤੇ ਕੁਚਾਲ ਚਲਣ ਤੇ ਘਟ ਜਾਂਦਾ ਹੈ।

(ਹੁਕਮਨਾਮੇ ਸਤਿਗੁਰੂ ਰਾਮ ਸਿੰਘ)

# ਸ਼ਹੀਦ ਮਦਨ ਲਾਲ ਢੀਂਗਰਾ



ਅਮਰ ਸ਼ਹੀਦ ਮਦਨ ਲਾਲ ਢੀਂਗਰਾ ਜਿਨਾਂ ਦੀਆਂ ਅਸਥੀਆਂ ਨੂੰ ਪੰਜਾਬ ਸਰਕਾਰ ਨੇ ਉਚੇਰੇ ਜਤਨਾਂ ਨਾਲ ਇੰਗਲੈਂਡ ਵਿਚੋਂ ਮੰਗਵਾ ਕੇ ਪੂਰੇ ਸਨਮਾਨ ਨਾਲ ਭਾਰਤ ਲਿਆਂਦਾ ਅਤੇ ਲਖਾਂ ਲੋਕਾਂ ਨੇ ਇਸ ਸ਼ਹੀਦ ਨੂੰ ਅਪਣੀਆਂ ਸ਼ਰਧਾਂਜਲੀਆਂ ਪੇਸ਼ ਕੀਤੀਆਂ। ਸ਼ਹੀਦ ਦੀਆਂ ਅਸਥੀਆਂ ਦਾ ਸਸਕਾਰ ਪੂਰੇ ਸਰਕਾਰੀ ਸਨਮਾਨ ਨਾਲ 20 ਦਸੰਬਰ 1976 ਨੂੰ ਅਮ੍ਰਿਤਸਰ ਵਿਚ ਕੀਤਾ ਗਿਆ।

ਸ੍ਰੀ ਮਦਨ ਲਾਲ ਢੀਂਗਰਾ ਕੇਵਲ 22 ਸਾਲਾਂ ਦੇ ਜਦੋਂ ਉਨ੍ਹਾਂ ਨੂੰ ਪੈਂਟੋਨਵਿਲਾ ... ਅਗਸਤ, 1909 ਨੂੰ ਫਾਂਸੀ ਦਿਤੀ ਗਈ। ਉਨ੍ਹਾਂ ਦੇ ਆਖਰੀ ਸ਼ਬਦ ਇਹ ਸਨ :—

"ਮੈਨੂੰ ਇਸ ਗੱਲ ਦਾ ਫ਼ਖ਼ਰ ਹੈ ਕਿ ਮੈਂ ਆਪਣੀ ਨਿਮਾਣੀ ਜਿਹੀ ਜ਼ਿੰਦਗੀ ਆਪਣੇ ਦੇਸ਼ ਖ਼ਾਤਰ ਵਾਰ ਰਿਹਾ ਹਾਂ।"

ਸ੍ਰੀ ਮਦਨ ਲਾਲ ਢੀਂਗਰਾ ਇਕ ਪ੍ਰਸਿੱਧ ਘਰਾਣੇ ਦੇ ਜੰਮਪਲ ਸਨ। ਉਨ੍ਹਾਂ ਦੇ ਪਿਤਾ ਡਾ: ਸਾਹਿਬ ਦਿੱਤਾ ਢੀਂਗਰਾ ਅੰਮ੍ਰਿਤਸਰ ਦੇ ਉਘੇ ਡਾਕਟਰ ਸਨ, ਜਿਨ੍ਹਾਂ ਦੀ ਪ੍ਰੈਕਟਿਸ ਚੰਗੀ ਤਰ੍ਹਾਂ ਚਲਦੀ ਸੀ। ਢੀਂਗਰਾ ਪਰਵਾਰ ਦਾ ਇਕ ਮੈਂਬਰ ਪਟਿਆਲਾ ਰਿਆਸਤ ਵਿਚ ਵਜ਼ੀਰ ਸੀ ਅਤੇ ਮਦਨ ਲਾਲ ਜੀ ਦਾ ਇਕ ਭਰਾ ਬੈਰਿਸਟਰ ਸੀ।

ਉਨ੍ਹਾਂ ਨੇ ਅ'ਮ੍ਰਤਸਰ ਤੋਂ ਇੰਟਰਮੀਡੀਏਟ ਦਾ ਇਮ-ਤਿਹਾਨ ਪਾਸ ਕੀਤਾ ਅਤੇ ਫਿਰ ਲਾਹੌਰ ਵਿਖੇ ਬੀ. ਏ. ਕਰਨ ਲਈ ਭੇਜੇ ਗਏ। 19 ਅਕਤੂਬਰ, 1906 ਨੂੰ ਸ੍ਰੀ ਮਦਨ ਲਾਲ ਢੀਂਗਰਾ ਨੇ ਲੰਡਨ ਵਿਖੇ ਯੂਨੀਵਰਸਿਟੀ ਕਾਲਜ ਫ਼ਾਰ ਇੰਜੀਨੀਅਰਿੰਗ ਵਿਚ ਪੜ੍ਹਾਈ ਸ਼ੁਰੂ ਕੀਤੀ।

ਅੰਮ੍ਰਿਤਸਰ ਪਜਾਬ ਦੀ ਆਜ਼ਾਦੀ ਦੀ ਮੁਹਿੰਮ ਦਾ ਕੇਂਦਰ ਸੀ। ਇੰਜ ਹੀ ਲੰਡਨ ਯੂਰਪ ਵਿਚ ਸੁਤੰਤਰਤਾ ਦੇ ਵਿਚਾਰਾਂ ਦਾ ਇਕ ਤਰ੍ਹਾਂ ਨਾਲ ਗੜ੍ਹ ਸੀ। ਇਹ ਦੋਵੇਂ ਪ੍ਰਭਾਵ ਢੀਂਗਰਾ ਜੀ ਦੇ ਮਨ ਉਤੇ ਪਏ ਅਤੇ ਉਹ ਲੰਡਨ ਦੇ ਸੁਤੰਤਰਤਾ ਭਰੇ ਵਾਯੂ ਮੰਡਲ ਵਿਚ ਰਹਿਣ ਲਗੇ। ਭਾਰਤੀ ਨੇਤਾਵਾਂ ਵਲੋਂ ਲੰਡਨ ਦੇ ਦੌਰਿਆਂ ਸਮੇਂ ਦਿਤੇ ਭਾਸ਼ਨਾਂ ਦਾ ਢੀਂਗਰਾਂ ਜੀ ਉਪਰ ਦੇਸ਼ ਸੇਵਾ ਕਰਨ ਲਈ ਗਹਿਰਾ ਪ੍ਰਭਾਵ ਪਿਆ। ਲਾਲਾ ਲਾਜਪਤ ਰਾਏ ਜੀ ਦਾ ਭਾਸ਼ਨ, ਜਿਸ ਵਿਚ ਉਨ੍ਹਾਂ ਨੇ ਨੌਜਵਾਨਾਂ ਨੂੰ ਵੰਗਾਰਿਆ ਸੀ ਕਿ "ਨੌਜਵਾਨੋਂ ਤੁਹਾਡਾ ਖ਼ੂਨ ਅਜੇ ਗਰਮ ਹੈ ਤੇ ਇਸ ਦੀ ਕੌਮ ਨੂੰ ਲੋੜ ਹੈ," ਨੇ ਇਨ੍ਹਾਂ ਨੂੰ ਬਹੁਤ ਹੀ ਪ੍ਰਭਾਵਤ ਕੀਤਾ।

ਜਦੋਂ ਭਾਰਤੀ ਦੇਸ਼ ਭਗਤਾਂ ਕਨ੍ਹ ਖਿਰੇਂਦਰਾ, ਕਾਂਸ਼ੀ ਰਾਮ ਬੋਸ ਅਤੇ ਹੇਮ ਚੰਦਰ ਦਾਸ ਨੂੰ ਬਰਤਾਨਵੀ ਸਾਮਰਾਜ ਨੇ ਬੇਰਹਿਮੀ ਨਾਲ ਮੌਤ ਦੇ ਘਾਟ ... ਦਿਤਾ ਤਾਂ ਢੀਂਗਰਾ ਜੀ ਨੇ ਰੋਸ ਵਜੋਂ ਆਪਣੇ ਮੌਢੇ

ਤੇ ਇਕ ਬੈਜ ਲਗਾ ਲਿਆ, ਜਿਸ ਉਪਰ ਲਿਖਿਆ ਹੋਇਆ ਸੀ—"ਸ਼ਹੀਦਾਂ ਦੀ ਯਾਦ ਵਿਚ" ਅਤੇ ਨਿਝੱਕ ਕਲਾਸ ਵਿਚ ਚਲੇ ਗਏ। ਜਦੋਂ ਅਧਿਕਾਰੀਆਂ ਨੇ ਬੈਜ ਉਤਾਰਨ ਲਈ ਕਿਹਾ ਤਾਂ ਆਪ ਨੇ ਇਨਕਾਰ ਕਰ ਦਿੱਤਾ। ਉਨ੍ਹਾਂ ਦੇ ਜਮਾਤੀਆਂ ਨੇ ਵੀ ਵਿਰੋਧ ਕੀਤਾ ਪਰ ਢੀਂਗਰਾ ਜੀ ਨੇ ਵਿਰੋਧ ਦਾ ਡਟਕੇ ਮੁਕਾਬਲਾ ਕੀਤਾ।

ਉਹ ਇੰਗਲੈਂਡ ਵਿਖੇ ਇਨਕਲਾਬੀਆਂ ਵਿਚ ਸ਼ਾਮਲ ਹੋ ਗਏ। ਉਨ੍ਹਾਂ ਨੇ "ਅਭੀਨਵ ਭਾਰਤ" ਸਭਾ ਦੀ ਸਥਾਪਨਾ ਕੀਤੀ। ਢੀਂਗਰਾ ਜੀ ਇਸ ਦੇ ਮੈਂਬਰ ਬਣ ਗਏ। ਅੰਗਰੇਜ਼ਾਂ ਵਿਚ ਗੁਸਾ ਵਧ ਗਿਆ। ਛੇ ਇਨਕਲਾਬੀਆਂ ਨੂੰ ਫੜ ਲਿਆ ਗਿਆ ਅਤੇ ਉਨ੍ਹਾਂ ਨੂੰ ਮੌਤ ਦੀ ਸਜ਼ਾ ਦਿਤੀ ਗਈ। ਇਸ ਘਟਨਾ ਨਾਲ ਭਾਰਤੀਆਂ ਵਿਚ ਗੁਸੇ ਦੀ ਲਹਿਰ ਦੌੜ ਗਈ। ਢੀਂਗਰਾ ਜੀ ਵੀ ਗੁਸੇ ਵਿਚ ਆ ਗਏ। ਅੰਗਰੇਜ਼ਾਂ ਨੂੰ ਮਾਰਨ ਦੇ ਪ੍ਰੋਗਰਾਮ ਬਣਾਏ। ਸਭ ਤੋਂ ਪਹਿਲਾਂ ਉਨ੍ਹਾਂ ਨੇ ਸਰ ਵਿਲੀਅਮ ਕਰਜ਼ਨ ਵਿਲੀ ਨੂੰ ਮੌਤ ਦੇ ਘਾਟ ਉਤਾਰਨ ਦਾ ਫੈਸਲਾ ਕੀਤਾ ਜੋ ਕਿ ਉਸ ਸਮੇਂ ਭਾਰਤ ਦੇ ਸੈਕਟਰੀ ਆਫ ਸਟੇਟ ਦਾ ਰਾਜਨੀਤਕ ਏ. ਡੀ. ਸੀ. ਸੀ। ਪਹਿਲੀ ਜੁਲਾਈ, 1909 ਨੂੰ ਸਰ ਵਿਲੀ ਨੂੰ ਨੈਸ਼ਨਲ ਇੰਡੀਅਨ ਐਸੋਸੀਏਸ਼ਨ ਨੇ ਸੈਵਾਏ ਹੋਟਲ ਲੰਡਨ ਵਿਚ ਸ਼ਾਮ ਦੇ ਖਾਣੇ ਤੇ ਬੁਲਾਇਆ। ਖਾਣੇ ਤੋਂ ਬਾਅਦ ਉਸ ਨੂੰ ਇਮਪੀਰੀਅਲ ਇੰਸਟੀਚਿਊਟ ਦੇ ਜਹਾਂਗੀਰ ਹਾਲ ਵਿਚ ਸਭਾ ਵਲੋਂ ਆਯੋਜਤ ਸੰਗੀਤ ਸਮਾਰੋਹ ਵਿਚ ਲਿਜਾਇਆ ਗਿਆ। ਜਿਉਂ ਹੀ ਸਰ ਵਿਲੀ ਘਰ ਵਾਪਸ ਜਾਣ ਲਈ ਖੜਾ ਹੋਇਆ ਅਚਾਨਕ ਸ੍ਰੀ ਢੀਂਗਰਾ ਨੇ ਆਪਣਾ ਰਿਵਾਲਵਰ ਕਢਿਆ ਅਤੇ ਸਰ ਵਿਲੀ ਨੂੰ ਨਿਸ਼ਾਨਾ ਬਣਾਇਆ ਅਤੇ ਮੌਤ ਦੇ ਘਾਟ ਉਤਾਰ ਦਿਤਾ।

ਉਹਨਾਂ ਨੇ ਆਪਣੇ ਆਪ ਨੂੰ ਗੋਲੀ ਦਾ ਨਿਸ਼ਾਨਾ ਬਨਾਉਣ ਦੀ ਕੋਸ਼ਿਸ਼ ਵੀ ਕੀਤੀ ਤਾਂ ਜੋ ਉਹ ਅੰਗਰੇਜ਼ ਹਾਕਮਾਂ ਦੇ ਹਥਾਂ ਵਿਚ ਨਾ ਜਾਣ ਪਰੰਤੂ ਉਹਨਾਂ ਦੇ ਰਿਵਾਲਵਰ ਵਿਚੋਂ ਗੋਲੀਆਂ ਮੁਕ ਚੁਕੀਆਂ ਸਨ। ਫਿਰ ਉਹਨਾਂ ਨੇ ਆਪਣਾ ਡੈਗਰ (ਖੰਜਰ) ਆਪਣੇ ਆਪ ਨੂੰ ਮਾਰਨ ਲਈ ਕਢਿਆ ਪਰੰਤੂ ਉਹਨਾਂ ਨੂੰ ਫੜ ਲਿਆ ਗਿਆ। ਉਹਨਾਂ ਨੂੰ ਲੰਡਨ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ ਪਰ ਉਹਨਾਂ ਨੇ ਆਪਣੇ ਬਚਾਓ ਦੀ ਕੋਈ ਕੋਸ਼ਿਸ਼ ਨਾ ਕੀਤੀ ਜਦੋਂ ਉਹਨਾਂ ਨੂੰ ਜੱਜ ਨੇ ਪੁਛਿਆ ਤਾਂ ਉਹਨਾਂ ਕਿਹਾ ਕਿ "ਮੈਂ ਇਕ ਦੇਸ਼ ਭਗਤ ਹਾਂ ਅਤੇ ਆਪਣੀ ਮਾਤ ਭੂਮੀ ਦੀ ਆਜ਼ਾਦੀ ਲਈ ਜਾਨ ਵਾਰ ਰਿਹਾ ਹਾਂ, ਨਾ ਕਿ ਇਕ ਕਾਤਲ ਵਜੋਂ, ਜਿਵੇਂ ਕਿ ਮੈਨੂੰ ਤੁਸਾਂ ਕਿਹਾ ਹੈ।" ਉਹਨਾਂ ਨੇ ਜੱਜ ਨੂੰ ਕਿਹਾ—"ਤੁਸੀਂ ਅੰਗਰੇਜ਼ ਲੋਕ ਹੁਣ ਜੋ ਚਾਹੋ ਉਹੀ ਕੁਝ ਕਰ ਸਕਦੇ ਹੋ, ਪਰ ਯਾਦ ਰਖੋ ਕਦੀ ਸਾਡਾ ਵੀ ਸਮਾਂ ਆਵੇਗਾ।" ਉਹਨਾਂ ਨੂੰ 17 ਅਗਸਤ, 1909 ਨੂੰ ਫਾਂਸੀ ਤੇ ਲਟਕਾ ਦਿੱਤਾ ਗਿਆ।

ਉਹਨਾਂ ਨੇ ਆਉਣ ਵਾਲੀਆਂ ਨਸਲਾਂ ਲਈ ਇਹ ਸੰਦੇਸ਼ ਦਿਤਾ—"ਮੈਂ ਮੰਨਦਾ ਹਾਂ ਕਿ ਮੈਂ ਦੇਸ਼ ਭਗਤ ਭਾਰਤੀ ਨੌਜਵਾਨਾਂ ਨੂੰ ਫਾਂਸੀ ਦੇਣ ਅਤੇ ਦੇਸ ਵਿਚੋਂ ਕਢਣ ਦਾ ਬਦਲਾ ਲੈਣ ਲਈ ਅੰਗਰੇਜ਼ਾਂ ਦਾ ਖੂਨ ਵਹਾਉਣ ਦਾ ਜਤਨ ਕੀਤਾ ਹੈ। ਅਜਿਹਾ ਫੈਸਲਾ ਕਰਦੇ ਹੋਏ ਮੈਂ ਕੇਵਲ ਆਪਣੀ ਆਤਮਾ ਦਾ ਆਖਾ ਮੰਨਿਆ ਹੈ ਅਤੇ ਆਪਣਾ ਕਰਤਵ ਨਿਭਾਇਆ ਹੈ। ਮੈਨੂੰ ਵਿਸ਼ਵਾਸ ਹੈ ਕਿ ਜਿਹੜੇ ਰਾਸ਼ਟਰ ਨੂੰ ਸੰਗੀਨਾਂ ਦੇ ਸਾਏ ਵਿਚ ਰਹਿਣਾ ਪਵੇ ਉਥੇ ਸਥਾਈ ਯੁਧ ਦੀ ਸਥਿਤੀ ਬਣੀ ਰਹਿੰਦੀ ਹੈ, ਕਿਉਂਕਿ ਨਿਹੱਥੇ ਰਾਸ਼ਟਰ ਲਈ ਖੁਲ੍ਹਾ ਯੁਧ ਕਰਨਾ ਅਸੰਭਵ ਹੈ, ਇਸੇ ਲਈ ਮੈਂ ਅਚਾਨਕ ਰਿਵਾਲਵਰ ਕਢਿਆ ਅਤੇ ਗੋਲੀਆਂ ਚਲਾ ਦਿੱਤੀਆਂ।"

ਚਾਹੇ ਅੰਗਰੇਜ਼ ਸਰਕਾਰ ਨੇ ਪੂਰਾ ਜ਼ੋਰ ਲਗਾ ਲਿਆ ਪਰੰਤੂ ਸ੍ਰੀ ਢੀਂਗਰਾ ਦੀ ਬਹਾਦਰੀ ਦੀ ਮਹਿਮਾ ਨੂੰ ਦਬਾਇਆ ਨਾ ਜਾ ਸਕਿਆ। ਉਹਨਾਂ ਦੀ ਬਹਾਦਰੀ ਦੀ ਪ੍ਰਸੰਸਾ ਲਾਰਡ ਜਾਰਜ ਨੇ ਖੁਦ ਸ੍ਰੀ ਵਿਨਸਟਨ ਚਰਚਲ ਕੋਲ ਕੀਤੀ। ਸ੍ਰੀ ਵਿਨਸਟਨ ਨੇ ਸ੍ਰੀ ਢੀਂਗਰਾ ਦੇ ਆਖਰੀ ਸ਼ਬਦਾਂ ਨੂੰ ਦੇਸ਼ ਭਗਤੀ ਦੇ ਇਤਿਹਾਸ ਵਿਚ ਕਹੇ ਗਏ ਸਰਵੋਤਮ ਸ਼ਬਦ ਕਿਹਾ ਅਤੇ ਉਹਨਾਂ ਦੀ ਤੁਲਨਾ ਪਲੂਟਾਰਕ ਦੇ ਬਹਾਦਰਾਂ ਨਾਲ ਕੀਤੀ।

ਕਹਾਣੀ

# ਨਵਾਂ ਸੂਰਜ

— ਪ੍ਰੀਤਮ ਬਰਾੜ ਲੰਡੇ



ਪ੍ਰੀਤਮ ਬਰਾੜ ਲੰਡੇ ਉਨ੍ਹਾਂ ਕਹਾਣੀਕਾਰਾਂ 'ਚੋਂ ਹੈ, ਜਿਹੜੇ ਕੁਝ ਨਿਸ਼ਚਿਤ ਵਿਚਾਰਾਂ ਨੂੰ ਪ੍ਰਣਾਏ ਹੁੰਦੇ ਹਨ ਅਤੇ ਉਨ੍ਹਾਂ ਵਿਚਾਰਾਂ ਲਈ ਜੀ ਜਾਨ ਲੜਾ ਦੇਣ ਵਿਚ ਵਿਸ਼ਵਾਸ ਰਖਦੇ ਹਨ। ਕਹਾਣੀ ਕਹਿਣ ਦੀ ਕਲਾ ਉਸ ਦੀ ਨਿਵੇਕਲੀ ਹੈ ਅਤੇ ਬਹੁਤਾ ਕਰਕੇ ਇਹ ਫੈਂਟੇਸੀ ਕ੍ਰਿਆ ਹੁੰਦੀ ਹੈ।

—ਸੰਪਾਦਕ

ਕਦੀ ਕਦੀ ਉਹ ਬੜੀਆਂ ਅਜੀਬ ਜੇਹੀਆਂ ਗੱਲਾਂ ਸੋਚਣ ਲੱਗ ਪੈਂਦਾ ਹੈ। ਗੱਲਾਂ ਜਿਸਦਾ ਮਤਲਬ ਕਈ ਵਾਰ ਉਹ ਆਪ ਵੀ ਪੂਰੀ ਤਰ੍ਹਾਂ ਨਾਲ ਨਹੀਂ ਸਮਝ ਸਕਦਾ।

ਲਵੋ ਕਲ੍ਹ ਦੀ ਗੱਲ ਹੀ ਸੁਣੋ—ਕਲ੍ਹ ਉਹ ਫੁੱਟਪਾਥ ਤੇ ਖੜਾ ਡੁਬਦੇ ਸੂਰਜ ਨੂੰ ਵੇਖ ਕੇ ਆਖ ਰਿਹਾ ਸੀ—ਭਲਿਆ ਮਾਨਸਾ ਤੈਨੂੰ ਐਨਾ ਲਹੂ ਲੁਹਾਨ ਹੋ ਕੇ ਨਹੀਂ ਸੀ ਡੁੱਬਣਾ ਚਾਹੀਦਾ।" ਭਲਾ ਸੂਰਜ ਨੂੰ ਕੀ ਸੁਣੇ ? ਇਹ ਵੀ ਕੋਈ ਗੱਲ ਏ—ਜਿਹੜੀ ਕਹਿਣ ਵਾਲੀ ਸੀ। ਸੂਰਜ, ਸੂਰਜ ਹੁੰਦਾ ਏ, ਜਿਵੇਂ ਮਰਜ਼ੀ ਡੁਬੇ।

ਫੇਰ ਖੰਭੇ ਵਲ ਮੂੰਹ ਕਰਕੇ ਕਹਿਣ ਲਗਾ—"ਇਹ ਸੂਰਜ ਸਾਲਾ ਬੜਾ ਹਰਾਮੀ ਏ। ਮੈਂ ਤੁਹਾਨੂੰ ਇਸਦੀ ਇਕ ਕਮੀਨਗੀ ਦੱਸਾਂ—ਰਾਤ ਦੀ ਗੱਲ ਹੀ ਸੁਣੋ। ਮੈਂ ਜਦੋਂ ਸੇਠ ਰਾਧਾ ਰਾਮ ਦੀ ਹਵੇਲੀ ਮੂਹਰ ਦੀ ਲੰਘ ਰਿਹਾ ਸੀ, ਤਾਂ ਇਹੋ ਸੂਰਜ ਉਹਦੇ ਡਰਾਇੰਗ ਰੂਮ ਵਿਚ ਬੈਠਾ ਵਿਸਕੀ ਪੀ ਰਿਹਾ ਸੀ। ਮੱਛੀ ਖਾ ਰਿਹਾ ਸੀ—ਕਾਜੂ ਚੱਬ ਰਿਹਾ ਸੀ।"

ਸਾਰੇ ਖੰਭੇ ਉਹਦੀ ਗੱਲ ਸੁਣਕੇ ਹੀ-ਹੀ-ਹੀ ਕਰਕੇ ਹੱਸ ਪਏ। ਉਨ੍ਹਾਂ ਨੂੰ ਜਿਵੇਂ ਉਹਦੀ ਇਹ ਗੱਲ ਊਂਕਾ ਹੀ ਮੂਰਖਾਂ ਵਰਗੀ ਲਗੀ ਸੀ।

"—ਭਲਾ ਸੂਰਜ ਕੀ ਤੇ ਰਾਤ ਨੂੰ ਕੀ ? ਉਹ ਵੀ ਸੇਠ ਰਾਧਾ ਰਾਮ ਦੀ ਹਵੇਲੀ ਵਿਚ। ਨਾਲੇ ਸੂਰਜ ਸ਼ਰਾਬ ਕੋਹੜਾ ਹੀ ਪੀ ਸਕਦਾ ਏ—ਤੇ ਮੱਛੀ ਤੇ ਕਾਜੂ !"

ਤੇ ਉਹ ਕਹਿ ਰਿਹਾ ਸੀ—'ਮੂਰਖੋ ਇਹੋ ਤਾਂ ਤੁਹਾਨੂੰ ਪਤਾ ਨਹੀਂ— ਸੇਠ ਰਾਧਾ ਰਾਮ ਦੀ ਹਵੇਲੀ ਵਿਚ ਸਾਰਾ ਕੁਝ ਹੀ ਚਲਦਾ ਹੈ।"

"ਕੀ ਭਲਾ !" ਸਾਰੇ ਖੰਭੇ ਹੈਰਾਨ ਪ੍ਰੇਸ਼ਾਨ ਉਸ ਵਲ ਦੇਖ ਰਹੇ ਸਨ।

"ਇਹ ਅਸਲ ਬਦਮਾਸ਼ੀ ਕਰਦਾ ਹੀ ਸੂਰਜ ਹੈ। ਭਾਵੇਂ ਜਾਨ ਜਾ ਕੇ ਬਸਤੀ ਵਾਲਿਆਂ ਤੋਂ ਪੁਛੋ ਕਦੀ – ਪੁੱਛੋ ਨਾ ਜਾ ਕੇ ਉਨ੍ਹਾਂ ਤੋਂ—ਕਦੀ ਗਿਆ ਕਿਨਾਂ ਵੱਟਾਂ ਤੋਂ ਉਧਰ !"

ਤੇ ਫੇਰ ਇਕ ਦਿਨ ਉਹ ਫੁੱਟਪਾਥਾਂ ਨਾਲ ਗੱਲਾਂ ਕਰ ਰਿਹਾ ਸੀ—"ਤੁਸੀਂ ਵੀ ਬੜੇ ਅਜੀਬ ਹੋ—ਪਿਓ ਦੇ ਪੁਤੋ ਤੁਸੀਂ ਕਦੀ ਮੂੰਹੋਂ ਕੁਝ ਨਹੀਂ ਬੋਲੇ—ਭਾਵੇਂ ਤੁਹਾਨੂੰ ਕੋਈ ਲਿਤਾੜੀ ਜਾਵੇ। ਲੋਹੇ ਦੇ ਕਿੱਲਾਂ ਵਾਲੇ ਬੂਟਾਂ ਨਾਲ ਤੁਹਾਡਾ ਕੋਈ ਜਿਸਮ ਕੋਹ ਦੇਵੇ ਪਰ ਤੁਸੀਂ..."

'ਇਹ ਤਾਂ ਰੱਬ ਦੀ ਰਜ਼ਾਅ ਏ।"

"ਰੱਬ ਦੀ ਰਜ਼ਾਅ ਏ ਸੁਆਹ ਤੇ ਖੇਹ —ਲਾਹਨਤ ਹੈ ਤੁਹਾਡੇ ਜਿਊਣ ਤੇ।" ਪਰ ਫੁੱਟਪਾਥ ਉਹਦੀ ਗੱਲ ਸੁਣਕੇ ਖੁੰਢਿਆਂ ਵਾਂਗ ਹੱਸੇ ਨਹੀਂ ਸਨ। ਸਗੋਂ ਗਹੁ ਨਾਲ ਉਹਦੀਆਂ ਗੱਲਾਂ ਸੁਣਦੇ ਰਹੇ ਸਨ। ਤੇ ਫੇਰ ਉਹਨਾਂ ਵਿਚੋਂ ਇਕ ਜਣਾ ਜ਼ਰਾ ਹੌਸਲੇ ਨਾਲ ਬੋਲਿਆ ਅਖੇ -"ਜੇ ਇਹ ਰੱਬ ਦੀ ਰਜ਼ਾਅ ਏ ਤਾਂ ਮਾਰੋ ਗੋਲੀ ਉਸ ਰੱਬ ਦੇ"।

ਹੀ –ਹੀ—ਹੀ

ਤੇ ਫੇਰ ਇੰਜ ਹੀ ਇਕ ਦਿਨ ਰੁਜ਼ਗਾਰ ਦਫਤਰ ਨੂੰ ਕਹਿ ਰਿਹਾ ਸੀ—"ਕੰਜਰਾ ਤੇਰੇ ਜਿੰਨੀ ਢੀਠ ਸ਼ੈਅ ਮੈਂ ਅਜੇ ਤਕ ਹੋਰ ਕਿਧਰੇ ਨਹੀਂ ਦੇਖੀ। ਇਹ ਲੰਮੀਆਂ ਕਤਾਰਾਂ ਦੇਖ ਕੇ ਵੀ ਤੈਨੂੰ ਸ਼ਰਮ ਨਹੀਂ ਆਉਂਦੀ ?" ਉਹਦੀ ਗੱਲ ਸੁਣ ਲੰਮੀਆਂ ਕਤਾਰਾਂ ਵਿਚੋਂ ਕੋਈ ਇਕ ਜਣਾ ਉਹਦੇ ਕੋਲ ਆ ਕੇ ਕਹਿਣ ਲਗਾ—"ਭਾਈ ਜਾਨ ਕੀ ਸੋਚਦੇ ਹੋ ?"

"ਸੋਚਦਾ ਨਹੀਂ, ਦੇਖਦਾ ਹਾਂ।"

"ਕੀ ਦੇਖਦੇ ਹੋ ?"

"ਦੇਖਦਾ ਹਾਂ – ਇਸ ਬੋਰਡ ਦੇ ਮੂੰਹ ਤੇ ਤਾਂ ਲਿਖਿਆ ਹੈ—ਰੁਜ਼ਗਾਰ ਇਥੋਂ ਮਿਲਦਾ ਹੈ ਪਰ......।"

"ਪਰ ਕੀ ਭਾਈ ਜਾਨ ?"

"ਪਰ ਇਥੇ ਤਾਂ ਲਗਦਾ ਰੁਜ਼ਗਾਰ ਦੀ ਥਾਂ ਲੰਮੀਆਂ ਕਿਤਾਰਾਂ ਮਿਲਦੀਆਂ ਹਨ—ਪਰ ਖੈਰ ਤੁਸੀਂ ਖੜ੍ਹੋ ਕਤਾਰਾਂ ਵਿਚ—ਤੁਹਾਨੂੰ ਕਿਸੇ ਨਾਲ ਕੀ ? ਸੂਰਜ ਨੂੰ ਪੀਣ ਦਿਓ ਵਿੱਸਕੀ ਤੇ ਖਾਣ ਦਿਓ ਮੱਛੀ ਦੇ ਪਕੌੜੇ –ਤੇ ਚੱਬਣ ਦਿਓ ਕਾਜੂ।" ਇਕ ਦਿਨ ਉਹ ਕਹਿ ਰਿਹਾ ਸੀ— "ਲਗਦਾ ਇਸ ਸ਼ਹਿਰ ਵਿਚ ਆਦਮੀ ਘੱਟ ਹਨ ਤੇ ਕਤਾਰਾਂ ਬਹੁਤੀਆਂ – ਫੇਰ ਕਿਉਂ ਨਾ ਇਸ ਸ਼ਹਿਰ ਦਾ ਨਾਮ ਕਤਾਰਾਂ ਵਾਲਾ ਸ਼ਹਿਰ ਹੀ ਰੱਖ ਦਿਤਾ ਜਾਵੇ।"

ਹੀ...ਹੀ...ਹੀ...ਕਤਾਰਾਂ ਉਹਦੀ ਗੱਲ ਤੇ ਢੀਠਾਂ ਵਾਂਗ ਹੱਸੀਆਂ ਸਨ ਤੇ ਫੇਰ ਇਕ ਚੱਕਰ—ਚੱਕਰ ਤੋਂ ਅਗਾਂਹ ਇਕ ਹੋਰ ਚੱਕਰ—ਖਾਲੀ ਡੱਬੇ—ਉਦਾਸ ਚੇਹਰੇ।

ਇਕ ਦਿਨ ਉਹ ਸੇਠ ਰਾਧਾ ਰਾਮ ਦੀ ਦੁਕਾਨੇ ਤੇ ਖੜਾ ਪੁਛ ਰਿਹਾ ਸੀ—"ਲਾਲਾ ਜੀ ਤੁਹਾਡੇ ਕੋਲ ਗਰੀਸ ਅਤੇ ਘੋੜੇ ਦੀ ਲਿੱਦ ਹੈ ?"

—"ਕੀ ਮਤਲਬ ?"

"ਮੇਰਾ ਮੱਤਲਬ ਗਰੀਸ ਵਾਲਾ ਘਿਓ ਤੇ ਲਿੱਦ ਵਾਲਾ ਮਸਾਲਾ।"

"ਹੀ —ਹੀ -ਹੀ ਮੂਰਖ ਨਾ ਹੋਵੇ ਤਾਂ।"

ਮੂਰਖ ਕੌਣ ਹੈ ? ਇਹਦਾ ਫੈਸਲਾ ਲੋਕ ਕਰਨਗੇ ਉਹ ਸੂਰਜ ਨਹੀਂ ਜਿਹੜਾ ਰਾਤ ਸਮੇਂ ਸੇਠ ਰਾਧਾ ਰਾਮ ਦੀ ਕੋਠੀ ਵਿਚ ਵਿੱਸਕੀ ਪੀਂਦਾ ਹੈ।

ਤੇ ਉਸ ਦਿਨ ਉਹ ਸ਼ਹਿਰ ਦੇ ਖੁੰਢਿਆਂ ਨੂੰ - ਸ਼ਹਿਰ ਦੇ ਫੁੱਟਪਾਥਾਂ ਨੂੰ ਇਕ ਚੰਗੀ ਖੁਸ਼ਖਬਰੀ ਸੁਣਾ ਰਿਹਾ ਸੀ ਲਵੋ ਦੋਸਤੋ ਅਜ ਤੁਹਾਨੂੰ ਫਿਕਰ ਕਰਨ ਦੀ ਲੋੜ ਨਹੀਂ ਅਜ ਤੁਹਾਨੂੰ ਡਿਪੂ ਉਤੇ ਜਾ ਕੇ ਖੜਣ ਦੀ ਜ਼ਰੂਰਤ ਨਹੀਂ ਅਜ ਤੁਹਾਨੂੰ ਕਿਸੇ ਚੀਜ਼ ਦੀ ਥੁੜ ਨਹੀਂ ਜੇ ਰਹਿਣੀ – ਖ਼ੂ ਖਾਣ ਪਕਾਣ ਦੀ ਲੋੜ ਨਹੀਂ। ਅਜ ਨੇਤਾ ਜੀ ਤੁਹਾ ਖਾਣ ਲਈ ਰੱਜਵਾਂ ਭਾਸ਼ਣ ਦੇਣਗੇ। ਤੁਹਾਨੂੰ ਪਤਾ ਸਾਡੇ ਦੇ ਵਿਚ ਭਾਸ਼ਣਾਂ ਦੀ ਕੋਈ ਥੁੜ ਨਹੀਂ ਤੁਸੀਂ ਜਿੰਨਾ ਮਰਜ਼ੀ ਲੈਣਾ—ਪਚਾਅ ਲੈਣਾ।"

ਹੀ...ਹੀ...ਹੀ—ਉਹਦੀ ਗੱਲ ਸੁਣ ਸਾਰੇ ਖੁੰਢੇ-ਸਾਰੇ ਫੁੱਟਪਾਥ—ਸਾਰੀਆਂ ਲੰਬੀਆਂ ਕਤਾਰਾਂ ਚੀਕ ਉਠੇ - "ਨਹੀਂ ਇਹ ਸੱਭ ਝੂਠ ਏ—ਅਸੀਂ ਇਸ ਖੂਹ ਦੇ ਡੱਡੂ ਬਹੁਤ ਚੰਗੀ ਤਰ੍ਹਾਂ ਜਾਣਦੇ ਹਾਂ। ਇਹ ਤਾਂ ਰੋਮ ਦੇ ਬਾਦਸ਼ਾ ਨੀਰੋ ਦਾ ਵੀ ਪਿਓ ਏ। ਨਾਲੇ ਨੀਰੋ ਦੀ ਬੰਸਰੀ ਤਾਂ ਛੋਟ ਸੀ –ਜਿਹੜੀ ਭੁੱਖੇ ਲੋਕਾਂ ਨੂੰ ਰੋਟੀ ਦੀ ਥਾਂ ਬਿਸਕੁਟ ਖਾਣ ਲਈ ਆਖਦੀ ਸੀ। ਤੇ ਇਸ ਨੇਤਾ ਦੀ ਤਾਂ ਬੰਸਰੀ ਵੀ ਡਾਂਗ ਜੇਡੀ ਹੈ। ਪਤਾ ਨਹੀਂ ਅਜੇ ਕਿੰਨੇ ਵਰ੍ਹੇ ਸਾਨੂੰ ਇਸ ਦਾ ਪੱਕਾ ਰਾਗ ਸੁਨਣਾ ਪਵੇਗਾ —ਸਮਾਜਵਾਦ - ਸਮਾਜਵਾਦ।"

"ਪਰ ਦੋਸਤੋ ਇਸ ਦਾ ਕੋਈ ਹੱਲ ਵੀ ਤਾਂ ਸੋਚੋ ?"

" –ਅਸੀਂ ਉਸ ਖਚਰੇ ਸੂਰਜ ਨੂੰ ਗਲੋਂ ਫੜਨਾ ਹੈ —ਜਿਹੜਾ ਰਾਤ ਸਮੇਂ ਸੇਠ ਰਾਧਾ ਰਾਮ ਦੀ ਹਵੇਲੀ ਵਿਚ ਵਿਸਕੀ ਪੀਂਦਾ ਹੈ—ਮੱਛੀ ਖਾਂਦਾ ਹੈ, ਕਾਜੂ ਚੱਬਦਾ ਹੈ—ਤੇ ਬੱਤੀ ਵਲ ਅਪਣੀ ਧੁੱਪ ਨਹੀਂ ਜਾਣ ਦਿੰਦਾ।"

"ਵਿਸੱਕੀ ਤੇ ਉਹ ਵੀ ਸੂਰਜ।"

"ਹਾਂ ਹਾਂ ਸੂਰਜ ਤੇ ਵਿਸੱਕੀ।"

ਤੇ ਦੂਜੇ ਪਲ ਖਚਰਾ ਸੂਰਜ ਲੋਕਾਂ ਦੀ ਭੀੜ ਵਿਚ ਡੋਰ ਭੋਰ ਹੋਇਆ ਖੜ੍ਹਾ ਸੀ। ਤੇ ਫੇਰ ਲੋਕਾਂ ਦੇਖਿਆ ਬਸਤੀ ਵਲੋਂ ਇਕ ਨਵਾਂ ਸੂਰਜ ਸ਼ਹਿਰ ਵਲ ਨੂੰ ਆ ਰਿਹਾ ਸੀ। ਜਿਸਨੂੰ ਵੇਖ ਲੋਕ ਖੁਸ਼ੀ ਨਾਲ ਨਚਣ ਲੱਗੇ। ●

# ਦਿਲ ਦੀਆਂ ਗਲੀਆਂ

—ਖ਼ਾਲਦ ਹੁਸੈਨ

ਜੰਮੂ ਕਸ਼ਮੀਰ ਵਿਚ ਰਹਿੰਦਿਆਂ ਪੰਜਾਬੀ ਨਾਲ ਪਿਆਰ ਪਾਈ ਰੱਖਣ ਵਾਲਾ ਖ਼ਾਲਦ ਹੁਸੈਨ ਵੀ ਬਾਕੀ ਪੰਜਾਬੀਆਂ ਵਾਂਗ ਪੰਜਾਬ ਦੀ ਵੰਡ ਦੀਆਂ ਤਿੱਖੀਆਂ ਸੂਲਾਂ ਨਾਲ ਪਰੁੰਚਿਆ ਪਿਆ ਹੈ। ਦਿਲ ਦਾ ਦਰਦ ਕਾਗਜ਼ ਦੀ ਹਿੱਕ ਤੇ ਉਕਰਦਾ ਹੈ ਤੇ ਨਾਲ ਹੀ ਆਪਣੇ ਪ੍ਰਾਂਤ ਵਿਚ ਪੰਜਾਬੀ ਲਿਖਾਰੀਆਂ ਦੀ ਲਹਿਰ ਨੂੰ ਮੋਢਾ ਢੋਈ ਆ ਰਿਹਾ ਹੈ। —ਸੰਪਾਦਕ

ਹੁਸੈਨੀ ਵਾਲਾ ਕਸਟਮ ਚੌਕੀ ਤੇ ਜ਼ਰੂਰੀ ਕਾਗਜ਼ਾਂ ਅਤੇ ਸਾਮਾਨ ਦੀ ਜਾਂਚ ਪੜਤਾਲ ਕਰਨ ਮਗਰੋਂ ਬਾਬੇ ਨੂੰ ਪਾਰ ਜਾਣ ਦੀ ਇਜਾਜ਼ਤ ਮਿਲ ਗਈ। ਕਸਟਮ ਦਾ ਗੇਟ ਲੰਘ ਕੇ ਉਹਨੂੰ ਮੈਂ ਬੱਸ ਵਿਚ ਬੈਠੇ ਪਾਕਿਸਤਾਨ ਦੀ ਧਰਤੀ ਵਲ ਜਾਂਦਿਆਂ ਵੇਖ ਰਿਹਾ ਸਾਂ। ਪੰਜਾਬ ਰੋਡਵੇਜ਼ ਦੀ ਇਹ ਬੱਸ ਉਹਨੂੰ ਗੰਡਾ ਸਿੰਘ ਵਾਲਾ ਦੀ ਕਸਟਮ ਚੌਕੀ ਵਲ ਲੈ ਜਾ ਰਹੀ ਸੀ। ਪਚਾਸੀਆਂ ਵਰ੍ਹਿਆਂ ਦੇ ਬੁਢੇ ਦੇ ਮੂੰਹ ਦੀਆਂ ਝੁਰੀਆਂ ਖੜੀਆਂ ਹੋਈਆਂ ਸਨ। ਮੁਰਦਾ ਅੱਖਾਂ ਵਿਚ ਨੂਰ ਬਲ ਰਿਹਾ ਸੀ। ਬੁਝੇ ਦਿਲ ਵਿਚ ਈਦ ਦੀ ਰੌਣਕ ਸੀ। ਉਹ ਬੜਾ ਖੁਸ਼ ਸੀ। ਕਿਉਂ ਨਾ ਹੁੰਦਾ। ਅਜ ਪੰਜੀਆਂ ਵਰ੍ਹਿਆਂ ਬਾਅਦ ਉਹਦੀਆਂ ਮੁਰਾਦਾਂ ਪੂਰੀਆਂ ਹੋਣੀਆਂ ਸਨ।

ਅਜ ਬਾਬਾ ਅਪਣੇ ਪੁੱਤਰਾਂ, ਧੀਆਂ, ਪੋਤਰੇ, ਪੋਤਰੀਆਂ, ਦੋਹਤਰੇ ਦੋਹਤਰੀਆਂ ਤੇ ਸ਼ਾਇਦ ਪੜਪੋਤੀਆਂ ਨਾਲ ਮਿਲਣ ਜਾ ਰਿਹਾ ਸੀ।

ਸੰਨ ਸੰਤਾਲੀ ਦੇ ਰੌਲਿਆਂ ਵਿਚ ਬਾਬੇ ਦਾ ਸਾਰਾ ਟੱਬਰ ਟੱਰ ਪਾਰ ਚਲਾ ਗਿਆ ਸੀ। ਉਹਨਾਂ......ਬਾਬੇ ਉਤੇ ਵੀ ਪਾਕਿਸਤਾਨ ਚਲਣ ਲਈ ਵਧੇਰੇ ਜ਼ੋਰ ਪਾਇਆ। ਪਰ ਬਾਬਾ ਨਹੀਂ ਮੰਨਿਆ। ਉਹ ਅਪਣਾ ਘਰ ਬੂਹਾ ਛੱਡਣ ਲਈ ਤਿਆਰ ਨਹੀਂ ਸੀ।

ਉਹ ਅਪਣੇ ਘਰ ਵਿਚ ਇੱਕਲਾ ਰਹਿ ਗਿਆ। ਉਸ ਘਰ ਵਿਚ......ਜਿਥੇ ਸਭ ਤੋਂ ਪਹਿਲਾਂ ਮੌਲਵੀ ਦੇ ਕੰਨ ਵਿਚ ਬਾਂਗ ਕਹੀ ਸੀ, ਜਿਸਦੇ ਵੇਹੜੇ, ਹੋਰ ਵੇਹੜੇ, ਹੋਰ ਨਾਲ ਦੀਆਂ ਮਿਲਦੀਆਂ ਗਲੀਆਂ ਵਿਚ ਖੇਡਦਿਆਂ ਉਹ ਜਵਾਨ ਹੋਇਆ ਤੇ ਘੋੜੀ ਚੜ੍ਹ ਕੇ ਗਿਆ – ਅਤੇ ਡੋਲੀ ਲੈ ਕੇ ਆਇਆ। ਉਹਨੇ ਓਸੇ ਵੇਹੜੇ ਵਿਚ ਅਪਣੇ ਬੱਚਿਆਂ ਦਾ ਰੌਣਕ ਮੇਲਾ ਵੇਖਿਆ ਸੀ। ਉਹ ਕਿਝ ਛੱਡ ਕੇ ਜਾਂਦਾ ਉਸ ਘਰ ਨੂੰ ਜਿਥੇ ਉਸਦੇ ਬਚਪਨ, ਜੁਆਨੀ ਤੇ ਬੁਢਾਪੇ ਦਾ ਖ਼ਜ਼ਾਨਾ ਵਿਖਰਿਆ ਪਿਆ ਹੋਇਆ ਸੀ। ਟੱਬਰ ਦੇ ਟੁਰ ਜਾਵਨ ਦੇ ਕਾਰਨ ਉਹ ਸ਼ੁਰੂ ਸ਼ੁਰੂ ਵਿਚ ਤਾਂ ਬੜਾ ਉਦਾਸ ਰਿਹਾ ਪਰ ਫੇਰ ਉਸਦਾ ਦਿਲ ਲਗ ਗਿਆ—ਪੁਰਾਣੀਆਂ ਯਾਦਾਂ ਨਾਲ......ਘਰ ਦੀਆ ਦੀਵਾਰਾਂ ਨਾਲ –ਤੇ ਉਹਨਾਂ ਦੀਵਾਰਾਂ ਵਿਚ ਰਹਿਣ ਵਾਲੇ ਨਵੇਂ ਲੋਕਾਂ ਨਾਲ ਜਿਹੜੇ ਬਾਬੇ ਦੇ ਕਰਾਏਦਾਰ ਨੇ।

ਬਾਬਾ ਮੈਨੂੰ ਬੜਾ ਪਿਆਰ ਕਰਦਾ ਏ। ਬਾਲ ਬਚਿਆਂ ਦੇ ਜਾਵਨ ਮਗਰੋਂ ਉਹਨੂੰ ਪਹਿਲੀ ਖੁਸ਼ੀ ਮੈਥੋਂ ਮਿਲੀ। ਬਾਬੇ ਆਪ ਅਪਣੇ ਹੱਥੀਂ ਮੇਰੀ ਝੰਡ ਕਰਾਈ, ਮੇਰੀਆਂ ਸੁੰਨਤਾਂ ਕਰਾਈਆਂ। ਉਹ ਸਾਰਾ ਦਿਨ ਮੈਨੂੰ ਚੁੱਕੀ ਫਿਰਦਾ—ਨਮਾਜ਼ ਪੜ੍ਹਦਿਆਂ ਜਾਂ ਤਲਾਵਤ ਕਰਦਿਆਂ......ਮੈਂ ਬਾਬੇ ਦੇ ਕੁੱਛੜ ਵਿਚ ਜਾ ਬਹਿੰਦਾ। ਉਸ ਦੀ ਨਮਾਜ਼ ਤੋੜ ਛਡਦਾ। ਉਸ ਦੇ ਕਪੜੇ ਨਾਪਾਕ ਕਰ ਦੇਂਦਾ, ਪਰ ਬਾਬੇ ਦੇ ਮੱਥੇ ਤੇ ਕਦੇ ਵੱਟ ਨਹੀਂ ਸੀ ਪੈਂਦਾ। ਉਹਦਾ ਮੁਖ ਹਮੇਸ਼ਾਂ ਖਿੜਿਆ ਹੀ ਰਹਿੰਦਾ। ਬਾਬ ਦੇ ਕੁੱਛੜ ਵਿਚ ਖੇਡਦਿਆਂ ਹੀ ਮੇਰੇ ਦੁਧ ਦੇ ਦੰਦ ਟੁੱਟੇ। ਮੈਂ ਦੁਨੀਆਂਦਾਰੀ ਵਿਚ ਪੈਰ ਪਾਇਆ ਤੇ ਅਜ ਬਾਬੇ ਨੂੰ ਛੱਡਣ ਬਾਰਡਰ ਤੀਕ ਆਇਆਂ।

ਚਿਠੀ ਪਤ੍ਰਾਂ ਤੋਂ ਪਤਾ ਲਗਦਾ ਸੀ ਪਈ ਬਾਬੇ ਦਾ ਅਯਾਲ ਪਾਰ ਚੰਗਾ ਹਸਦਾ ਵਸਦਾ ਏ । ਇਕ ਪੁਤਰ ਪਿੰਡੀ ਵਿਚ ਠੇਕੇਦਾਰੀ ਕਰਦਾ ਏ । ਕੁਛ ਦਿਨ ਪਹਿਲੋਂ ਉਸਦੀ ਚਿਠੀ ਆਈ ਸੀ, ਜਿਸ ਵਿਚ ਲਿਖਿਆ ਹੋਇਆ ਸੀ ਜੋ ਉਸ ਨੇ ਅਪਣੀ ਕੋਠੀ ਆਰੀਆ ਮੱਹਲੇ ਵਿਚ ਬਣਾਈ ਏ । ਬਾਬੇ ਦਾ ਦੂਜਾ ਪੁਤਰ......ਪਾਕਿਸਤਾਨੀ ਫੌਜ ਵਿਚ ਕਰਨੈਲ ਏ । ਉਹਨੇ ਆਪਣਾ ਮਕਾਨ ਸਿਆਲਕੋਟ ਵਿਚ ਬਣਾਇਆ ਹੋਇਆ ਏ । ਬਾਬੇ ਦੀ ਇਕ ਧੀ ਵਲਾਇਤ ਰਹਿੰਦੀ ਏ । ਉਸ ਦਾ ਘਰ ਵਾਲਾ ਓਥੇ ਕਪੜੇ ਦਾ ਕਾਰੋਬਾਰ ਕਰਦਾ ਏ । ਬਾਬਾ ਕਦੀ ਕਦੀ ਬੜੇ ਸ਼ੌਕ ਨਾਲ ਮੈਨੂੰ ਉਹਨਾਂ ਸਾਰਿਆਂ ਦੀਆਂ ਗੱਲਾਂ ਸੁਣਾਂਵਦਾ । ਪਰ ਪਿਛਲੇ ਦੋ ਚਾਰ ਵਰ੍ਹਿਆਂ ਤੋਂ ਬਾਬਾ ਕੁਝ ਚੁੱਪ ਚਾਪ ਰਹਿਣ ਲਗਾ ਸੀ । ਉਹ ਠੰਡੀਆਂ ਸ਼ੂਕਾਂ ਭਰਦਾ ਰਹਿੰਦਾ । ਇਕ ਦਿਨ ਉਹ ਮੈਨੂੰ ਕਹਿਣ ਲਗਾ :

"ਪੁਤਰ ! ਪਤਾ ਨਹੀਂ ਕੇਹੜੀ ਘੜੀ ਦਾ ਮਹਿਮਾਨ ਆਂ । ਮੌਤ ਤਾਂ ਬਰ ਹੱਕ ਹੈ, ਪਰ ਮਰਨ ਤੋਂ ਪਹਿਲੋਂ ਅਪਣਿਆਂ ਬੱਚਿਆਂ ਨੂੰ ਮਿਲਣ ਦੀ ਹਸਰਤ ਹੀ ਰਹਿ ਜਾਣੀ ਐ । ਏਹਨਾਂ ਭੈੜਿਆਂ ਸਿਆਸਤਦਾਨਾਂ ਮੁਲਕ ਦਾ ਬੇੜਾ ਗ਼ਰਕ ਕਰ ਦਿਤਾ ਏ । ਇਕ ਜ਼ਮਾਨਾ ਸੀ ਜਿਥੇ ਦਿਲ ਕਰਦਾ ਜਾਂਵਦੇ ਹੋਂਦੇ ਸਾਂ । ਨਾ ਕੋਈ ਗ਼ਦਾਰ ਸੀ ਤੇ ਨਾ ਹੀ ਕੋਈ ਕੌਮ-ਪ੍ਰਸਤ । ਸਾਰੇ ਹਿੰਦੁਸਤਾਨੀ ਸਨ, ਪਰ ਪਰ ਆਜ਼ਾਦੀ ਕੀ ਮਿਲੀ, ਹਰ ਪਾਸੇ ਤਬਾਹੀ ਮੱਚ ਗਈ । ਦੇਸ਼ ਦੀ ਵੰਡ ਤਾਂ ਹੋ ਗਈ ਪਰ ਦਿਲਾਂ ਦੀ ਵੰਡ ਨਾ ਹੋ ਸਕੀ । ਇਕ ਧਰਤੀ......ਤੇ ਕਈ ਨਾਂ........ਆਖਰ ਕਿਉਂ ? ਧਾ ਰੱਬ ਸਚੇ ਅਜ ਫੇਰ ਕੋਈ ਵਲੀ ਅਵਤਾਰ ਭੇਜ ਜਿਹੜਾ ਸਾਨੂੰ ਇਕ ਕਰਦੇ । ਕਾਸ਼ ਪੁੱਤਰ ਇਕ ਵਾਰੀ ਮੈਂ ਅਪਣਿਆਂ ਬੱਚਿਆਂ ਨੂੰ ਮਿਲ ਲੈਂਦਾ । ਪਰ ਸ਼ਾਇਦ ਇਹ ਮੇਰੀ ਕਿਸਮਤ ਵਿਚ ਨਹੀਂ ਲਿਖਿਆ ਏ ।

ਤੇ ਫੇਰ ਮੈਂ ਬਾਬੇ ਦੀ ਤਮੰਨਾ ਪੂਰੀ ਕਰਨ ਲਈ ਕੋਸ਼ਿਸ਼ ਕਰਨ ਲਗਾ । ਇਕ ਸਾਲ ਦੀ ਦੌੜ ਧੁਪ ਮਗਰੋਂ ਬਾਬੇ ਦਾ ਪਾਸਪੋਰਟ ਬਣ ਗਿਆ ਤੇ ਉਹਨੂੰ ਪਾਕਿਸਤਾਨ ਜਾਵਨ ਲਈ ਤਿੰਨ ਮਹੀਨੇ ਦਾ ਵੀਜ਼ਾ ਮਿਲ ਗਿਆ !

ਬਾਬੇ ਨੂੰ ਛੱਡਣ ਮਗਰੋਂ ਦੂਜੇ ਦਿਨ ਮੈਂ ਘਰ ਵਾਪਸ ਗਿਆ ਤੇ ਦੁਨੀਆਂ ਦਾਰੀ ਦੇ ਕੰਮਾਂ ਵਿਚ ਜੁੱਟ ਗਿਆ ਤੇ ਵਸਾਖੀ ਆਈ, ਦੀਵਾਲੀ ਆਈ, ਈਦ ਆਈ......ਪਰ ਬਾਬਾ ਨਹੀਂ ਆਇਆ ਤੇ ਨਾ ਹੀ ਉਸ ਦੀ ਕੋਈ ਚਿੱਠੀ । ਅਸੀਂ ਸਮਝੇ ਜਾਂ ਤਾਂ ਬਾਬਾ ਰੱਬ ਨੂੰ ਪਿਆਰਾ ਹੋ ਗਿਆ ਏ ਜਾਂ ਫਿਰ ਉਸ ਦੇ ਪੁਤਰਾਂ ਉਸ ਨੂੰ ਆਵਣ ਨਹੀਂ ਦਿਤਾ ਤੇ ਬਾਬੇ ਨੇ ਵੀ ਇਹ ਸੋਚਿਆ ਹੋਏਗਾ ਕਿ ਜੇ ਜ਼ਿੰਦਗੀ ਦੇ ਬਾਕੀ ਦਿਨ ਸੁਖ ਆਰਾਮ ਨਾਲ ਆਪਣੇ ਧੀਆਂ ਪੁਤਰਾਂ ਵਿਚ ਹੀ ਕਿਉਂ ਨਾ ਗੁਜ਼ਾਰੇ, ਮਰਨ ਵੇਲੇ ਪਾਣੀ ਦਾ ਘੁੱਟ ਤਾਂ ਪਲਾਵਣਗੇ ।

ਦਿਨ ਲੰਘਦੇ ਰਹੇ । ਸਾਰੇ ਕਰਾਏਦਾਰ ਬੜੇ ਖੁਸ਼ ਸਨ ਪਈ ਬੁੱਢਾ ਤਾਂ ਗਿਆ...ਹੁਣ ਮਕਾਨ ਦੇ ਉਹ ਮਾਲਕ ਨੇ । ਹੁਣ ਕੋਈ ਕਰਾਇਆ ਨਾ ਪੁਛ-ਪਰਤੀਤ । ਬਾਬੇ ਦੀ ਜਾਇਦਾਦ ਹਾਸਲ ਕਰਨ ਲਈ ਉਹ ਸਾਰੇ ਬਾਬੇ ਦੇ ਰਿਸ਼ਤੇਦਾਰ ਬਣ ਗਏ ਸਨ । ਹੁਣ ਬਾਬਾ ਕਿਸੇ ਦਾ ਚਾਚਾ ਸੀ ਤੇ ਕਿਸੇ ਦਾ ਤਾਇਆ – ਪਰ ਅਜ ਬਾਬੇ ਦਾ ਇਕ ਹੋਰ ਰਿਸ਼ਤੇਦਾਰ ਜਾਗ ਪਿਆ ਏ । ਇਕ ਤੀਵੀਂ ਸਾਡੇ ਵੇਹੜੇ ਸਵੇਰ ਦਾ ਰੋੜਕਾ ਲਾ ਕੇ ਬੈਠੀ ਹੋਈ ਏ ਉਹ ਕਹਿ ਰਹੀ ਏ "ਮੈਂ ਬਾਬੇ ਦੀ ਸਕੀ ਭੈਣ ਦੀ ਧੀ ਆਂ । ਏਥੇ ਉਸ ਦੀ ਅਸਲ ਵਾਰਸ ਸਿਰਫ ਮੈਂ ਹੀ ਆਂ । ਮੇਰਾ ਮਕਾਨ ਖਾਲੀ ਕਰੋ...ਮੈਂ ਮਕਾਨ ਦੀ ਮੁਰੰਮਤ ਕਰਾਣੀ ਏ ।" "ਪਰ ਬੀਬੀ ! ਤੇਰੇ ਕੋਲ ਕੀ ਸਬੂਤ ਏ ਜੋ ਤੂੰ ਉਸਦੀ ਭਣੇਵੀਂ ਏਂ । ਬਾਬਾ ਸਾਡਾ ਵੀ ਤਾਂ ਚਾਚਾ ਲਗਦਾ ਏ । ਭਰਾ ਦੇ ਬੱਚਿਆਂ ਦਾ ਜ਼ਿਆਦਾ ਹੱਕ ਹੁੰਦਾ ਏ ।" ਮੇਰੇ ਮਾਮੇ ਦਾ ਕੋਈ ਭਰਾ ਨਹੀਂ ਸੀ । ਤੁਸੀਂ ਝੂਠ ਬੋਲਦੇ ਓ । ਹੁਣ ਮਾਮੇ ਹੋਰਾਂ ਨਹੀਂ ਆਉਣਾ । ਉਹਨਾਂ ਮੈਨੂੰ ਪਾਕਿਸਤਾਨੋਂ ਚਿਠੀ ਲਿਖੀ ਏ ਜੋ ਉਹਨਾਂ ਨੂੰ ਪਾਕਿਸਤਾਨ ਵਿਚ ਰਹਿਣ ਦੀ ਇਜਾਜ਼ਤ ਮਿਲ ਗਈ ਏ । ਤੁਸੀਂ ਆਪਣਾ ਬੋਰੀਆ ਬਿਸਤਰਾ ਸੰਭਾਲੋ । ਦੋ ਦਿਨਾਂ ਦੇ ਅੰਦਰ ਅੰਦਰ ਮੇਰਾ ਮਕਾਨ ਖਾਲੀ ਕਰ ਦਿਓ ।"

ਦੋਹਾਂ ਪਾਸੇ ਗਰਮਾ ਗਰਮੀ ਹੋਂਦੀ ਰਹੀ । ਦਾਅਵੇ ਤੇ ਜੁਆਬੀ ਦਾਅਵੇ ਹੋਣ ਲਗੇ । ਆਪਣੇ ਆਪਣੇ ਹੱਕ ਲਈ ਦੋਵੇਂ ਧੜੇ ਬਹਿਸ ਦੀ ਗ਼ਰਦ ਵਿਚ ਫਸੇ ਹੋਏ ਸਨ ।

ਫੇਰ ਮੈਨੂੰ ਇਕ ਸਾਇਆ ਆਪਣੇ ਘਰ ਵਲ ਆਉਂਦਾ ਦਿਸਿਆ...ਕਿਸੇ ਭੂਤ ਦਾ – ਨਹੀਂ ਇਨਸਾਨ ਦਾ । ਚਿੱਟੀ

ਸਫੈਦ ਦਾਹੜੀ, ਸਿਰ ਤੇ ਚਿੱਟਾ ਸਾਫਾ। ਕੱਛ ਹੇਠ ਇਕ ਗੰਢ ਕਪੜੀ ਦੀ। ਹੱਥ ਵਿਚ ਸੋਟਾ ਤੇ ਪਿਛੇ ਪਿਛੇ ਇਕ ਮਜ਼ਦੂਰ। ਬਦਲ ਫੱਟ ਗਏ ਅਸਮਾਨ ਸਾਫ ਹੋ ਗਿਆ।

"ਅਸਲਾਮ ਅਲੈਕਮ"

"ਉਹ ਆਇਆ। ਉਹ ਬਾਬਾ ਆਇਆ"

ਬਚਿਆਂ ਵੇਹੜਾ ਸਿਰ ਤੇ ਚੁਕ ਲਿਆ। ਸਾਰੇ ਬਾਬੇ ਦੀ ਖੈਰ ਖੈਰੀਅਤ ਪੁਛਣ ਲਗੇ।

"ਬਾਬਾ ਜੀ ਤੁਸੀਂ ਇਨੀ ਦੇਰ ਕਿਉਂ ਲਗਾਈ ?"

"ਪੁੱਤਰ ਉਹ ਤਾਂ ਮੈਨੂੰ ਆਵਣ-ਹੀ ਨਹੀਂ ਸਨ ਦੇਂਦੇ ਮੈਂ ਸਾਰਿਆਂ ਨੂੰ ਨਰਾਜ਼ ਕਰ ਕੇ ਆਇਆਂ। ਤੁਸੀਂ ਸਾਰੇ ਠੀਕ ਹੋ ਨਾ। ਗਲੀ ਮਹੱਲੇ ਵਾਲਿਆਂ ਦਾ ਕੀ ਹਾਲ ਏ?"

"ਆਹੋ ਬਾਬਾ ਜੀ ਸਾਰੇ ਠੀਕ ਠਾਕ ਨੇ। ਤੁਸੀਂ ਉਥੇ ਚੰਗੀ ਤਰ੍ਹਾਂ ਹੀ ਰਹੇ ਓ ਨਾ, ਤੁਹਾਡੇ ਰੌਚਿਆਂ ਦਾ ਕੀ ਹਾਲ ਏ?"

"ਅਲਾਹ ਦਾ ਸ਼ੁਕਰ ਸੀ। ਉਹ ਸਾਰੇ ਰਾਜ਼ੀ ਬਾਜ਼ੀ ਨੇ। ਉਹ ਮੇਰੀ ਬੜੀ ਖ਼ਿਦਮਤ ਕਰਦੇ ਸਨ। ਸਾਰੀ ਸਾਰੀ ਦਿਹਾੜੀ ਮੈਨੂੰ ਮੋਟਰ ਵਿਚ ਸੈਰ ਕਰਾਂਦੇ ਰਹਿੰਦੇ ਸਨ। ਤੁਸੀਂ ਸੁਣਾਓ ਮਿਸਤਰੀ ਕਰਮ ਦੀਨ ਦਾ ਕੀ ਹਾਲ ਏ। ਮਾਸਟਰ ਰਾਮ ਲਾਲ ਦੀ ਧੀ ਦਾ ਵਿਆਹ ਤਾਂ ਹੋ ਗਿਆ ਏ ? ਪੰਡਤ ਈਸ਼ਰ ਦਾਸ ਜੀ ਮੇਰੇ ਬਾਅਦ ਵੀ ਆਂਦੇ ਹੋਂਦੇ ਸਨ ?"

"ਕਦੀ ਕਦੀ ਤੁਹਾਡਾ ਪਤਾ ਪੁੱਛਣ ਆਉਂਦੇ ਹੁੰਦੇ ਸਨ। ਪਰ ਬਾਬਾ ਜੀ, ਜਦ ਉਹ ਸਾਰੇ ਤੁਹਾਡੀ ਇਨੀ ਸੇਵਾ ਕਰਦੇ ਸਨ, ਫੇਰ ਤੁਸੀਂ ਓਥੇ ਹੀ ਕਿਉਂ ਨਹੀਂ ਰਹੇ ? ਏਥੇ ਕੀ ਲੈਣ ਆ ਗਏ ?"

"ਏਹ ਠੀਕ ਏ ਪੁੱਤਰ। ਓਥੇ ਮੇਰੇ ਸਾਰੇ ਆਪਣੇ ਸਨ। ਉਹ ਮੇਰੀ ਬੜੀ ਖ਼ਿਦਮਤ ਕਰਦੇ ਸਨ। ਮੈਨੂੰ ਬੜਾ ਚਾਹਦੇ ਸਨ। ਪਰ ਤੁਸੀਂ ਨਹੀਂ ਸਮਝ ਸਕਦੇ ਪੁਤਰ। ਓਥੇ ਮੈਨੂੰ ਅਪਣਾ ਮਾਹੌਲ ਨਹੀਂ ਮਿਲਿਆ। ਉਸ ਮਿੱਟੀ, ਚੋਂ ਮੈਨੂੰ ਅਪਣੀ ਮਾਂ ਦੀਆਂ ਸੂਲਾਂ ਸੁਣਾਈ ਨਹੀਂ ਦਿਤੀਆਂ। ਉਸ ਮਿੱਟੀ ਵਿਚ ਮੈਨੂੰ ਆਪਣੇਪਨ ਦੀ ਸੁਗੰਧੀ ਨਹੀਂ ਮਿਲੀ। ਉਥੇ ਨਾ ਮੇਰੇ ਯਾਰ ਬੇਲੀਆਂ ਦੇ ਹਾਸੇ ਗੜ੍ਹਾਕੇ ਸਨ ਨਾ ਖੁੰਢਾਂ ਝਗੜੇ। ਮੇਰਾ ਦਿਲ ਓਥੇ ਨਹੀਂ ਲਗਿਆ। ਮੈਨੂੰ ਅਪਣੇ ਘਰ ਦੀ ਯਾਦ ਸਤਾਨ ਲਗੀ। ਮੈਂ ਬੇਚੈਨ ਹੋ ਗਿਆ ਤੇ ਓਥੋਂ ਚਲਾ ਆਇਆਂ। ਅਪਣੇ ਅਯਾਲ ਨੂੰ ਨਾਰਾਜ਼ ਕਰਕੇ ਮੈਂ ਆ ਅਪੜਿਆ ਉਸ ਮਿਟੀ ਵਲ ਉਹਨਾਂ ਗਲੀਆਂ ਮੁੱਹਲਿਆਂ ਵਲ ਜਿਹੜੇ ਮੇਰੇ ਆਪਣੇ ਨੇ...... ਜਿਨ੍ਹਾਂ ਨੂੰ ਮੈਂ ਨਹੀਂ ਭੁਲ ਸਕਿਆ"

ਤੇ ਬਾਬੇ ਦੀਆਂ ਅਖਾਂ ਚੋਂ ਜਜ਼ਬਾਤਾਂ ਵਿਚ ਡੁਬੇ ਦੋ ਹੰਝੂ ਡੁਲ੍ਹ ਪਏ। ●

ਕਹਾਣੀ

# ਤੇ ਬੈਲ ਰੋ ਪਿਆ

—ਪ੍ਰੀਤਮ ਸਿੰਘ ਕਵੀ

---

ਸ਼ਰਧਾ-ਭਾਵੀ, ਕੋਮਲ-ਚਿਤ ਲੇਖਕ ਦੀ ਲਿਖਤ ਵਿਚ ਪਸ਼ੂ ਦੀ ਮਨੁਖ-ਬਿਰਤੀ ਬਾਰੇ ਘਟਨਾ ਦਾ ਬਿਰਤਾਂਤ ਬਹੁਤ ਸੁੰਦਰ ਹੈ, ਕਵੀ ਜੀ ਆਪਣੇ ਬਿਰਤਾਂਤ ਰਾਹੀਂ ਘਟਨਾਂ ਨੂੰ ਰੋਚਕ ਬਣਾ ਗਏ ਹਨ। —ਸੰਪਾਦਕ

---

ਉਂਜ ਤਾਂ ਉਹ ਬਲਦ ਸੀ ਗੋਰਾ, ਮੀਣਾ ਤੇ ਚੰਗਾ ਕਦੌਤ, ਪਰ ਉਸਦੀ ਹਲੀਮੀ ਏਹ ਦਸਦੀ ਸੀ ਕਿ ਸਵਰਗਾਂ ਦਾ ਕੋਈ ਨਿਰਮਾਣ ਰਿਖੀ ਧਰਤੀ ਤੇ ਆਇਆ ਹੈ। ਉਸਨੇ ਕਦੇ ਬੜ੍ਹਕ ਨਹੀਂ ਸੀ ਮਾਰੀ। ਉਸਨੂੰ ਕਿਸੇ ਖਰੂਦ ਕਰ-ਦਿਆਂ ਨਹੀਂ ਸੀ ਡਿੱਠਾ, 'ਫੜ ਮਾਰਨੀ' ਜਿਵੇਂ ਉਸਦੀ ਤਾਕਤ ਤੋਂ ਹੀ ਬਾਹਰੀ ਸੀ। ਧੌਣ ਝੁਕਾਈ ਉਸ ਨੇ ਪੰਜਾਲੀ ਗਲ ਪੁਆ ਲੈਣੀ ਤੇ ਖੇਤਾਂ ਦੇ ਖੇਤ ਵਾਹੁੰਦਿਆਂ ਕਦੇ ਅਕੇਵਾਂ ਨਾ ਦਸਣਾ। ਉਸ ਇੱਕਲੇ ਨਾਲ ਦੋ ਦੋ ਚਾਰ ਚਾਰ ਬਲਦ ਬਦਲਨੇ ਪੈਣੇ। ਤੇ ਜਦੋਂ ਕਦੇ ਗੱਡੇ ਤੇ ਜੁਪਣਾ ਤਾਂ ਵੀ ਬੜੀ ਹਲੀਮੀ ਨਾਲ ਜੂਲੇ ਥੱਲੇ ਸਿਰ ਦੇ ਕੇ ਨੀਅਤ ਨਾਲ ਭਰੇ-ਭਕੂੰਨੇ ਗਡੇ ਨੂੰ ਰਵਾਂ ਰਵੀਂ ਖਿਚ ਖੜਨਾ, ਏਹ ਕਦੇ ਨਹੀਂ ਜਤਾਣਾ ਕਿ ਗੱਡੇ ਉਤੇ ਕਦੇ ਉਸਦੇ ਵਿਤੋਂ ਵਾਧੂ ਬੋਝ ਵੀ ਹੁੰਦਾ ਹੈ।

ਇਹ ਬਲਦ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਭੈਣੀ ਸਾਹਿਬ ਗੁਰਦੁਆਰੇ ਦੀ ਪਸ਼ੂ ਸ਼ਾਲਾ ਦਾ ਸ਼ਿੰਗਾਰ ਸੀ। ਹੈਰਾਨ ਨਾ ਹੋਣਾ ਇਹ ਇੱਕਲਾ ਦਸ ਬਲਦਾਂ ਦੀ ਖੁਰਾਕ ਖਾ ਜਾਂਦਾ, ਕੋਈ ਵਿਰਲਾ ਬਲਦ ਰੋਜ਼ਾਨਾ 10 ਸੇਰ ਕਣਕ ਖਾ ਕੇ ਪਚਾ ਸਕਦਾ ਹੈ ਪਰ ਏਹ ਇਕੱਲਾ ਇਕ ਦਿਨ ਢਾਈ ਮਣ ਪਕੀ ਕਣਕ ਖਾ ਕੇ ਪਚਾ ਗਿਆ। ਫੋਸੀ ਹਮੇਸ਼ਾਂ ਪੀਡੀ ਕਰਨੀ। ਗੋਹੇ 'ਚ ਕਣਕ ਦਾ ਦਾਣਾ ਨਾ ਹੋਣ ਕਰਕੇ ਕੋਈ ਜਾਨਵਰ ਵੀ ਨਹੀਂ ਸੀ ਫਰੋਲਦਾ। ਹਾਜ਼ਮੇ ਦਾ ਨੁਕਸ ਸੰਭਾਲ ਕਰਨ ਵਾਲਿਆਂ ਨੂੰ ਕਦੇ ਲੱਭਾ ਨਹੀਂ ਸੀ। ਚੰਗੇ ਵਾਹੀਕਾਰ ਤੇ ਪਸ਼ੂ-ਪਾਰਖੂ ਇਸ ਨੂੰ ਵੇਖਣ ਲਈ ਦੂਰ ਨੇੜਿਓਂ ਆਉਂਦੇ। ਸੁਥਰੀਆਂ ਤੇ ਸਾਫ਼ ਬੂਤਰੇ ਪਠਿਆਂ ਨਾਲ ਡੁੱਲ੍ਹ ਡੁੱਲ੍ਹ ਪੈਂਦੀਆਂ ਖੁਰਲੀਆਂ ਤੇ ਗਊਆਂ, ਮਹੀਆਂ ਬਲਦਾਂ ਨੂੰ ਵੇਖ ਵੇਖ ਖੁਸ਼ ਹੁੰਦੇ, ਪਰ ਜਦੋਂ ਉਹ ਉਸ ਬੈਲ ਦੀ ਖੁਰਲੀ ਪਾਸ ਆਉਂਦੇ ਤਾਂ ਅਸਚਰਜ ਰਹਿ ਜਾਂਦੇ। ਕੁਝ ਸੁਵਾਈ ਇਸ ਨੂੰ ਸੰਭਾਲਨ ਵਾਲੇ ਸੇਵਕ ਰਖਦੇ ਬਾਕੀ ਦੀ ਏਹ ਆਪ ਕਰ ਲੈਂਦਾ। ਅੱਖ ਇਸ ਦੇ ਪਿੜਿਓਂ ਨ ਚੁਕੀਂਦੀ, ਤੇ ਦਰਸ਼ਕਾਂ ਦੇ ਮਨਾਂ ਤੇ ਇਸ ਦੀਆਂ ਖੂਬੀਆਂ ਤੇ ਸੁੰਦਰਤਾ ਦੀ ਡੂੰਘੀ ਛਾਪ ਲੱਗ ਜਾਂਦੀ। ਖੁਰਲੀ ਤੇ ਤਾਂ ਸੋਹਣਾ ਲਗਣਾ ਹੀ ਸੀ, ਹਲ ਵਾਹੰਦਿਆਂ ਗੱਡੇ ਜੁਪਦਿਆਂ ਇਸ ਦੀ ਫੱਬਣ ਹੋਰ ਵੀ ਦੂਣ ਸਵਾਈ ਹੋ ਹੋ ਪੈਂਦੀ। ਹੈ ਤਾਂ ਉਹ ਕਿਸੇ ਉਚੀ ਲੰਮੀ ਗਾਂ ਦਾ ਬੱਚਾ ਹੀ ਸੀ ਪਰ ਸ਼ਹਿਜ਼ਾਦਿਆਂ ਵਰਗੀ ਸੂਰਤ ਏਹਦੀ ਰਾਤ-ਰਾਣੀ ਦੀ ਮਹਿਕ ਵਾਂਗ ਦੁਆਲੇ ਪਸਰੀ ਹੋਈ ਸੀ।

ਇਕ ਦਿਨ ਭਾਈ ਦਾਨ ਸਿੰਘ ਜੀ ਨੇ ਗੱਡ ਜੋ ਲਈ। ਹੇਠ ਇਸ ਨੂੰ ਜੋੜਿਆ ਤੇ ਉਪਰਲਾ ਇਸ ਦਾ ਸਾਂਥੀ ਬਲਦ ਵੀ ਵਾਹਦਾ ਤਕੜਾ ਤੇ ਜੁਸਿਓਂ ਬਾਹਲਾ ਕੰਮ ਕਰਨ ਵਾਲਾ ਸੀ। ਏਸ ਸੁੰਦਰ ਜੋਗ ਨੂੰ ਜੋੜੀ ਲੰਗਰ ਲਈ ਬਾਲਣ ਦਾ ਗੱਡਾ ਲੈਣ ਲਈ ਦੂਰ ਖੇਤਾਂ ਵਿੱਚ ਗਏ। ਸੱਜਣਾਂ ਸਾਥੀਆਂ ਦੀ ਮਦਦ ਨਾਲ ਗੱਡਾ ਚੰਗਾ ਭਰ ਲਿਆ, ਪਰ ਭਾਰੀਆਂ ਲਕੜਾਂ ਦੇ ਵਜ਼ਨ ਦਾ ਅੰਦਾਜ਼ਾ ਨਾ ਕੀਤਾ। ਮਦਦੀ ਘਰਾਂ ਨੂੰ ਆ ਗਏ। ਭਾਈ ਦਾਨ ਸਿੰਘ ਜੀ ਨੇ ਗੱਡਾ ਜੋੜ ਲਿਆ।

ਭਾਰ ਬਹੁਤਾ ਸੀ ਪਰ ਦੋਹਾਂ ਸ਼ੇਰ-ਬੈਲਾਂ ਨੇ ਪਰਵਾਹ ਨਾ ਕੀਤੀ। ਖਿੱਚੀ ਲਈ ਤੁਰੇ ਆਏ। ਚਾਲ ਵਿਚ ਵੀ ਕਮਜ਼ੋਰੀ ਨਾ ਵਖਾਈ। ਰਸਤੇ ਵਿਚ ਰੇਤਲਾ ਟਿੱਬਾ ਸੀ। ਜ਼ਿਆਦਾ ਭਾਰ ਹੋਣ ਕਰਕੇ ਟਿੱਬਾ ਚੜ੍ਹਨ ਤੋਂ ਪਹਿਲੋਂ ਸਾਹ ਲੈਣ ਲਈ ਜੋੜੀ ਜ਼ਰਾ ਕੁ ਰੁਕ ਗਈ। ਦਾਨ ਸਿੰਘ ਜੀ ਨੂੰ ਏਡੀ ਵਧੀਆ ਜੋਗ ਤੋਂ ਏਹ ਰੁਕਣਾ ਚੰਗਾ ਨਾ ਲੱਗਾ। ਗੁੱਸਾ ਆ ਗਿਆ। ਸਾਡੀ ਏਸ ਕਹਾਣੀ ਦੇ ਬੈਲ ਨੂੰ ਤਕੜਾ ਬੈਲ ਜਾਣ ਕੇ ਦੋ ਸੋਟੀਆਂ ਜੜ ਦਿਤੀਆਂ। ਦਾਨ ਸਿੰਘ ਜੀ ਨੂੰ ਖੁਆਈ-ਖੁਰਾਕ ਦਾ ਚੇਤਾ ਸੀ, ਲੱਦੇ ਭਾਰ ਦੀ ਅੱਤ ਦਾ ਪਤਾ ਨਹੀਂ ਸੀ।

ਬਲਦ ਨੇ ਸੋਟੀਆਂ ਖਾ ਕੇ, ਅਪਣਾ ਸਿਰ ਡੂੰਘੇ ਗ਼ਮ ਵਿਚ ਹਿਲਾਇਆ। ਸਿਰ ਕਾਹਦਾ ਹਿਲਾਇਆ, ਜਾਪਣ ਲੱਗਾਂ ਕਿ ਕੋਈ ਫਰਿਸ਼ਤਾ ਆਪਣੇ ਨਾਲ ਹੋਈ ਜ਼ਿਆਦਤੀ, ਦੁਖ ਤੇ ਪਛਤਾਵੇ ਨਾਲ ਵਿੰਨ੍ਹਿਆ ਗਿਆ ਹੈ। ਦਾਨ ਸਿੰਘ ਜੀ ਨੂੰ ਬੈਲ ਦੇ ਸਿਰ ਹਿਲਾਣ ਨੇ ਹੋਰ ਹੀ ਮੰਡਲ ਵਿੱਚ ਲੈ ਆਂਦਾ। ਤਰਸ ਆ ਗਿਆ। ਜੂਲਿਓਂ ਹੇਠਾਂ ਉਤਰ ਕੇ ਜੋ ਬੈਲ ਦੇ ਮੂੰਹ ਵੱਲ ਡਿੱਠਾ ਤਾਂ ਬੈਲ ਦੀਆਂ ਅਖਾਂ ਪਰਲ ਪਰਲ ਹੰਝੂ ਕੇਰ ਰਹੀਆਂ ਸਨ। ਉਹ ਹੰਝੂ ਨਹੀਂ ਸਨ, ਮਾਨੋ ਬੇਜ਼ਬਾਨ ਬੈਲ ਦੀ ਬੇ-ਬਸ ਆਤਮਾ ਕਿਰ ਰਹੀ ਸੀ।

ਹੁਣ ਦਾਨ ਸਿੰਘ ਜੀ ਦੀ ਆਤਮਾ ਵੀ ਝੰਜੋੜੀ ਗਈ। ਆਪਣੇ ਪਿਆਰੇ ਬਲਦ ਦੇ ਹੰਝੂ ਵਗਦੇ ਤਕ ਨ ਸੱਕੇ। ਸਿਰੋਂ ਪੱਗ ਲਾਹ ਲਈ। ਬਲਦ ਦੇ ਮੂਹਰਲੇ ਖੁਰਾਂ ਤੇ ਜਾ ਰਖੀ। ਤਰਲਾ ਕੀਤਾ "ਮੇਰਾ ਕਸੂਰ ਮਾਫ਼ ਕਰ। ਸਜਣਾਂ; ਮੈਂ ਨਹੀਂ ਜਾਣ ਸਕਿਆ ਤੂੰ ਦਿਆਨਤਦਾਰੀ ਨਾਲ ਅਮਿਤਵਾਂ ਭਾਰ ਲਈ ਆਉਂਦਾ ਸੈਂ। ਮੈਨੂੰ ਖੁਆਈ ਖੁਰਾਕ ਦਾ ਖ਼ਿਆਲ ਤਾਂ ਆ ਗਿਆ ਪਰ ਤੇਰੀ ਸਦਾ ਦੀ ਨੇਕ-ਕਾਰ ਦਾ ਚੇਤਾ ਨ ਆਇਆ। ਮੈਨੂੰ ਖ਼ਿਮਾ ਕਰ। ਪਤਾ ਨਹੀਂ ਤੂੰ ਪਿਛਲੇ ਜਨਮ ਦਾ ਕੌਣ ਸਿੱਧ ਸਾਧ ਹੈਂ। ਅਗੋਂ ਲਈ ਏਹ ਕਾਹਲੇ ਹੱਥ ਏਸ ਤਰ੍ਹਾਂ ਨਹੀਂ ਤੇਰੇ ਤੇ ਉਠਣਗੇ।"

ਇਉਂ ਲਗਾ ਜਿਵੇਂ ਬੈਲ ਨੇ ਦਾਨ ਸਿੰਘ ਜੀ ਦੀ ਭਾਸ਼ਾ ਸਮਝ ਲਈ। ਨੇਤਰਾਂ 'ਚੋਂ ਹੰਝੂ ਵਗਣੇ ਬੰਦ ਹੋ ਗਏ। ਜ਼ਰਾ ਕੁ ਹੰਭਲੇ ਨਾਲ ਹੀ ਗੱਡਾ ਅਗਾਂਹ ਨੂੰ ਰਿੜ੍ਹ ਤੁਰਿਆ। ਫੇਰ ਜ਼ਿੰਦਗੀ ਭਰ ਦਾਨ ਸਿੰਘ ਜੀ ਇਸ ਨੂੰ ਦੇਵਤਾ ਜਾਣ ਕੇ ਇਸ ਦੀ ਸੇਵਾ ਕਰਦੇ ਰਹੇ! ●

ਹਾਸ ਰਸ :

# ਕੁਝ ਯਾਦਾਂ—ਕੁਝ ਘਟਨਾਵਾਂ

– ਪੋ: ਬਲਬੀਰ ਸਿੰਘ

ਕੁਦਰਤ ਰਾਣੀ ਜਾਂ ਵਿਧਾਤਾ ਮਾਈ ਨੇ ਹਰ ਮਨੁੱਖ ਦੇ ਜੀਵਨ ਦੀਆਂ ਘਟਨਾਵਾਂ ਮਿਥੀਆਂ ਹੋਈਆਂ ਹੁੰਦੀਆਂ ਨੇ। ਕਈਆਂ ਗੱਲਾਂ ਨੂੰ ਅਸੀਂ ਸਹਿਜ ਭਾਵ ਹੀ ਕਿਸਮਤ ਆਖ ਦੇਂਦੇ ਹਾਂ, ਪਰ ਕਈ ਗੱਲਾਂ ਸਾਡੇ ਜੀਵਨ ਵਿਚ ਇਕ ਪਰਛਾਵਾਂ ਜਿਹਾ ਪਾ ਕੇ ਮਿਟ ਜਾਂਦੀਆਂ ਨੇ।

ਕਈ ਗੱਲਾਂ ਆਪਣੀਆਂ ਯਾਦਾਂ ਦੇ ਪੈਟ-ਚਿੱਤਰ ਮਨ ਤੇ ਇਤਨੇ ਡੂੰਘੇ ਛਡ ਜਾਂਦੀਆ ਨੇ ਕਿ ਉਹ ਗੱਲਾਂ ਘੜੀ ਮੁੜੀ ਚੇਤੇ ਆਉਂਦੀਆਂ ਰਹਿੰਦੀਆਂ ਨੇ, ਕੁਝ ਮਨ ਨੂੰ ਦੁਖੀ ਕਰਦੀਆਂ ਰਹਿੰਦੀਆਂ ਨੇ, ਕੁਝ ਮਨ ਨੂੰ ਖਿੜਾਓ ਵਿਚ ਲੈ ਆਉਂਦੀਆਂ ਨੇ।

ਮੈਂ ਕਾਲਜ ਵਿਚ ਪੜ੍ਹਦਾ ਸਾਂ ਤੇ ਸਿਨੇਮਾ ਵੇਖਣ ਅਕਸਰ ਜਾਂਦਾ ਹੁੰਦਾ ਸਾਂ (ਅਜ ਕਲ੍ਹ ਨਹੀਂ ਜਾਂਦਾ, ਸ਼ਾਇਦ ਚੌਦਾਂ ਪੰਦਰਾਂ ਸਾਲ ਹੋ ਗਏ ਨੇ ਪਿਕਚਰ ਵੇਖਿਆਂ ਤੇ ਕਦੇ ਪਿਕਚਰ ਵੇਖਣ ਦਾ ਖਿਆਲ ਵੀ ਨਹੀਂ ਆਇਆ)। ਲਾਹੌਰ [ਹੁਣ ਪਾਕਿਸਤਾਨ] ਦੇ ਸਿਨੇਮਾ ਹਾਲ ਵਿਚ ਬੈਠਾ ਪਿੰਕਚਰ ਵੇਖ ਰਿਹਾ ਸਾਂ। ਸਭ ਤੋਂ ਪਿਛਲੀ ਲਾਈਨ ਵਿਚ ਮੇਰੀ ਸੀਟ ਸੀ। ਫਿਲਮ ਦਾ ਸੀਨ ਮਨ ਨੂੰ ਬੜੀ ਖਿੱਚ ਪਾਣ ਵਾਲਾ ਸੀ। ਗੱਲਬਾਤ ਬੜੇ ਨਾਟਕੀ ਤਰੀਕੇ ਨਾਲ ਸਿਖਰ ਤੇ ਅੱਪੜ ਚੁਕੀ ਸੀ, ਜੋ ਮੇਰੇ ਅਗਲੀਆਂ ਲਾਇਨਾਂ ਵਿਚੋਂ ਸੱਜੇ ਹੱਥ ਇਕ ਬੱਚੇ ਦੇ ਇਕ ਦਮ ਰੋਣ ਦੀ ਅਵਾਜ਼ ਉਭਰੀ। ਪਿਕਚਰ ਦਾ ਮਜ਼ਾ ਕਿਰਕਿਰਾ ਹੋ ਗਿਆ। ਗੱਲਬਾਤ ਦੀ ਕੁਝ ਸਮਝ ਨਾ ਆਵੇ, ਉਸ ਦ੍ਰਿਸ਼ ਦਾ ਸਾਰਾ ਸੁਆਦ ਨਸ਼ਟ ਹੋ ਗਿਆ। ਮਾਂ ਬੱਚੇ ਨੂੰ ਚੁਪ ਕਰਾਣ ਦਾ ਬਹੁਤੇਰਾ ਯਤਨ ਕਰੇ, ਪਰ ਬੱਚੇ ਨੂੰ ਸ਼ਾਇਦ ਸਿਨੇਮਾ ਦੇ ਮੈਨੇਜਰ ਨੇ ਆਖ ਦਿਤਾ ਹੋਇਆ ਸੀ ਕਿ ਚੁਪ ਨਾ ਕਰੀਂ, ਇਕ ਵਾਰੀ ਸਵਾਦ ਖਰਾਬ ਹੋਵੇਗਾ, ਆਪੇ ਦੂਜੀ ਵਾਰੀ ਫੇਰ ਵੇਖਣ ਆਉਣਗੇ। ਬੱਚਾ ਚੁਪ ਹੀ ਨਾ ਕਰੇ। ਹੋ ਸਕਦੈ, ਬੱਚੇ ਕੋਲੋਂ ਆਪਣੀ ਗੱਲ ਮਨਵਾਉਣ ਲਈ ਮੈਨੇਜਰ ਨੇ ਦੁੱਧ ਦੀ ਬੋਤਲ ਬੱਚੇ ਨੂੰ ਰਿਸ਼ਵਤ ਵਜੋਂ ਦੇਣਾ ਕੀਤੀ ਹੋਵੇ ਤੇ ਬੱਚਾ ਬੋਤਲ ਦੀ ਉਡੀਕ ਵਿਚ ਰੋ ਰਿਹਾ ਹੋਵੇ, ਪਰ ਮਾਂ ਦੇ ਚੁੱਪ ਕਰਾਇਆਂ ਉਹ ਚੁੱਪ ਨਹੀਂ ਸੀ ਹੋ ਰਿਹਾ। ਪਿਕਚਰ ਦਾ ਸਾਰਾ ਸੁਆਦ ਭੰਗ ਦੇ ਭਾੜੇ ਜਾ ਰਿਹਾ ਸੀ, ਜੋ ਮੇਰੇ ਅਗਲੀਆਂ ਸੀਟਾਂ ਵਿਚੋਂ ਹੀ ਖੱਬੇ ਪਾਸੇ ਵਲੋਂ ਇਕ ਤੇਜ਼ ਆਵਾਜ਼ ਉਭਰੀ, "ਓਏ ਚੁਪ ਕਰਾ ਸੁ ਨਹੀਂ ਤੇ ਬਾਹਰ ਲੈ ਜਾ ਸੂ"। ਇਹ ਆਵਾਜ਼ ਉਭਰੀ, ਹਾਲ ਵਿਚ ਹਾਸਾ ਮੱਚ ਗਿਆ। ਪਿਕਚਰ ਦਾ ਸੁਆਦ ਤੇ ਖਰਾਬ ਹੋ ਹੀ ਗਿਆ ਸੀ ਪਰ ਇਸ ਬੱਚੇ ਨੇ ਸਾਰੇ ਮਾਹੌਲ ਨੂੰ ਹਲਕਾ ਫੁਲਕਾ ਕਰ ਦਿਤਾ। ਉਹ ਜਨਾਨੀ ਇਕ ਦਮ ਉਠੀ ਤੇ ਰੋਂਦੇ ਬੱਚੇ ਨੂੰ ਚੁਕ ਕੇ ਆਈ ਆਵਾਜ਼ ਵਲ ਫਪਾ ਫਪ ਤੁਰ ਪਈ ਤੇ ਇਕ ਕੁਰਸੀ ਕੋਲ ਜਾ ਕੇ, ਉਸ ਤੇ ਬੈਠੇ ਆਦਮੀ ਦੀ ਗੋਦੀ ਵਿਚ ਬੱਚਾ ਸੁੱਟ ਕੇ ਬੋਲੀ, "ਮੈਥੋਂ ਚੁੱਪ ਤੇ ਹੁੰਦਾ ਨਹੀਂ, ਲੈ ਇਸ ਨੂੰ ਤੂੰ ਚੁੱਪ ਕਰਾ ਲੈ।" ਹਾਲ ਵਿਚ ਹੋਰ ਹਾਸਾ ਮੱਚ ਗਿਆ। ਹਾਲ ਵਿਚ ਇਕ ਦਮ ਚਾਨਣ ਹੋ ਗਿਆ ਇਨਟਰਵਲ ਹੋ ਗਿਆ ਸੀ। ਲੋਕ ਹੱਸ ਹੱਸ ਦੂਹਰ ਹੋਣ।

ਉਹ ਆਦਮੀ ਕਦੇ ਇਧਰ ਵੇਖੇ ਤੇ ਕਦੇ ਉਧਰ। ਬੱਚਾ ਊੱਚੀ ਰੋ ਰਿਹਾ ਸੀ ਜੋ ਉਹ ਔਰਤ ਫੇਰ ਬੋਲੀ, "ਬੜੇ ਰੂਹਬ ਵਿਚ ਬੱਚੇ ਦਾ ਪਿਉ ਬਣ ਕੇ ਅਵਾਜ਼ ਦਿਤੀ ਗਈ, ਹੁਣ ਤੂੰ ਚੁਪ ਕਰਾ ਸੂ!" ਉਸ ਬੰਦੇ ਨੂੰ ਤਾਂ ਸੱਪ ਸੁੰਘ ਗਿਆ। ਡੁੰਏ ਵਿਹਲ ਨਾਂ ਦੇਵੇ ਵਿਚ ਸਮਾਣ ਨੂੰ। ਲੋਕ ਹੱਸੀ ਜਾਣ। ਉਹ ਵਿਚਾਰਾ ਨਾ ਦੌੜ ਸਕੇ ਤੇ ਨਾ ਰੋਂਦੇ ਬੱਚੇ ਨੂੰ ਚੁੱਪ ਕਰਾ ਸਕੇ। ਔਰਤ ਨੇ ਇਹ ਆਖ ਕੇ ਬੱਚਾ ਚੁਕ ਲਿਆ, "ਜੇਕਰ ਪਿਉ ਹੈਂ ਤੇ ਫੇਰ ਨਾ ਕਿਸੇ ਨੂੰ ਇਸ ਤਰ੍ਹਾਂ ਵਾਜ ਦੇਸੈਂ।" ਇਹ ਆਖ ਕੇ ਉਹ ਬੱਚਾ ਚੁਕ ਕੇ ਲੈ ਗਈ। ਉਸ ਬੰਦੇ ਨੂੰ ਤੇ ਸੱਪ ਸੁੰਘ ਗਿਆ। ਲੋਕ ਉਸ ਵਲ ਵੇਖ ਕੇ ਹੱਸੀ ਜਾਣ ਤੇ ਉਹ ਪੱਚੀ ਹੋਇਆ ਹੇਠਾਂ ਧਿਆਨ ਕੀਤੀ ਬੈਠਾ ਰਿਹਾ। ਕੁਝ ਚਿਰ ਪਿਛੋਂ ਉਤਾਂਹ ਉਠਿਆ ਤੇ ਹਾਲ ਤੋਂ ਬਾਹਰ ਚਲਾ ਗਿਆ, ਉਸਨੂੰ ਜਾਂਦੇ ਨੂੰ ਵੇਖ ਕੇ ਕੁਝ ਮਨਚਲਿਆਂ ਨੇ ਤਾੜੀਆਂ ਮਾਰੀਆਂ, ਪਰ ਉਹ ਬੰਦਾ ਰਹਿੰਦੀ ਫਿਲਮ ਵੇਖਣ ਲਈ ਨਾ ਪਰਤਿਆ।

ਮੇਰਾ ਮਿੱਤਰ ਗੱਲ ਸੁਨਾਣ ਲੱਗਾ ਕਿ ਉਹਦਾ ਤਾਏ ਦਾ ਪੁੱਤਰ ਬੜੀ ਸ਼ਰਾਬ ਪੀਂਦਾ ਹੁੰਦਾ ਸੀ ਤੇ ਸ਼ਰਾਬ ਬਿਨਾਂ ਰਹਿ ਨਹੀਂ ਸੀ ਸਕਦਾ। ਜੇ ਕਰ ਕੋਈ ਸਿਧੀ ਤਰਾਂ ਸਰਾਬ ਨਾ ਉਸ ਨੂੰ ਪਿਆਂਦਾ ਤਾਂ ਉਹ ਵਿੰਗੇ ਟੇਡੇ ਤਰੀਕੇ ਨਾਲ ਲੈ ਲੈਂਦਾ। ਜਦ ਮਿੱਤਰ ਦਾ ਪਿਤਾ ਗੁਜ਼ਰ ਗਿਆ, ਤਾਂ ਉਸਦੇ ਫੁੱਲ ਪ੍ਰਵਾਹਣ ਲੈ ਗਏ! ਤਾਏ ਦਾ ਮੁੰਡਾ ਅਗੇ ਹੋ ਗਿਆ। ਦਰਿਆ ਦੇ ਕੰਢੇ ਜਾ ਕੇ ਤਾਏ ਦੇ ਮੁੰਡੇ ਨੇ ਹੀ ਬੋਰੀ ਪਕੜੀ ਤੇ ਖੋਹਲ ਕੇ ਦਰਿਆ ਵਿਚ ਉਲਟਣ ਲੱਗਾ ਤੇ ਕੂਕਿਆ, "ਚਾਚਾ, ਇਹ ਤੇਰਾ ਸਾਡਾ ਆਖਰੀ ਮੇਲ ਏ! ਚਾਚਾ ਤੂੰ ਕਿੰਨਾ ਚੰਗਾ ਸੈਂ!" ਨਾਲ ਦੀ ਨਾਲ ਤਾਏ ਦਾ ਮੁੰਡ ਬੋਰੀ ਵਿਚੋਂ ਸੁਆਹ ਤੇ ਫੁਲ ਬੋਰੀ ਦਾ ਮੂੰਹ ਤੰਗ ਕਰਕੇ ਕੇਰਦਾ ਜਾਂਦੇ ਤੇ ਨਾਲ ਹੀ ਕੂਕਦਾ ਜਾਏ, "ਚਾਚਾ ਤੂੰ ਅਪਣੇ ਮੁੰਡਿਆਂ ਦੀ ਤੇ ਪਾਲਨਾ ਕਰਨੀ ਹੀ ਸੀ, ਪਰ ਮੇਰੇ ਪਿਉ ਦੇ ਮਰਨ ਪਿਛੋਂ ਤੂੰ ਕਿਸ ਤਰ੍ਹਾਂ ਮੇਰੀ ਪਾਲਣਾ ਕੀਤੀ ਸੀ, ਉਹ ਚਾਚਾ ਤੇਰੇ ਮੁੰਡਿਆਂ ਦੀ ਹੋਈ ਪਾਲਣਾ ਨਾਲੋਂ ਕਿਧਰੇ ਚੰਗੀ ਸੀ। ਚਾਚਾ ਤੂੰ ਮੈਨੂੰ ਕਿਸੇ ਗੱਲੇ ਨਾਂਹ ਨਹੀਂ ਸੈਂ ਕਰਦਾ......!" ਤਾਏ ਦਾ ਮੁੰਡਾ ਨਾਲ ਦੀ ਨਾਲ ਰੋਂਦਾ ਜਾਏ ਤੇ ਨਾਲ ਹੀ ਫੁਲ ਤੇ ਸਵਾਹ ਦਰਿਆ ਵਿਚ ਕੇਰੀ ਜਾਵੇ, "ਚਾਚਾ ਅਜ ਤੂੰ ਮਰ ਗਿਐਂ, ਮੇਰਾ ਪਿਉ ਦੂਜੀ ਵਾਰੀ ਮਰਿਐ। ਚਾਚਾ ਆਪਣੇ ਮੁੰਡਿਆਂ ਨੂੰ ਭਾਵੇਂ ਤੂੰ ਝਿੜਕ ਝੰਬ ਲੈਂਦਾ ਸੈਂ, ਪਰ ਮੈਨੂੰ ਤੂੰ ਕਦੇ ਉਂਗਲ ਵੀ ਨਹੀਂ ਸੀ ਲਾਈ......ਚਾਚਾ ਤੇਰੀ ਤੇ ਮੈਨੂੰ ਸਦਾ ਹੀ ਲੋੜ ਸੀ, ਮੈਂ ਤੈਨੂੰ ਕਿਥੋਂ ਲੱਭਾਂਗਾ......।" ਇਹ ਆਖ ਕੇ ਤਾਏ ਦੇ ਮੁੰਡੇ ਨੇ ਧਾ ਮਾਰੀ ਤੇ ਬੋਰੀ ਉਥੇ ਹੀ ਵਿਚੇ ਛੱਡ ਕੇ ਰੋਣ ਲੱਗਾ ਤੇ ਚੀਕਾਂ ਮਾਰਨ ਲੱਗਾ, 'ਚਾਚਾ, ਤੈਨੂੰ ਹੁਣ ਮੈਂ ਕਿਥੋਂ ਲਭਾਂਗਾ... .." ਮੇਰਾ ਮਿੱਤਰ ਦਸੇ ਕਿ ਉਹ ਰੋਂਦਾ ਸੀ ਤੇ ਨਾਲ ਹੀ ਇਹ ਵੀ ਰੋਈ ਜਾ ਰਹੇ ਸਾਂ। ਵੱਡੇ ਭਰਾ ਨੇ ਅਖਾਂ ਪੂੰਝ ਕੇ ਤਾਏ ਦੇ ਮੁੰਡੇ ਨੂੰ ਹੌਂਸਲਾ ਦਿਤਾ ਤੇ ਬਾਕੀ ਦੇ ਫੁਲ ਆਪ ਪ੍ਰਵਾਹਣ ਲਈ ਅਗੇ ਵਧਿਆ। ਪਰ ਤਾਏ ਦੇ ਮੁੰਡੇ ਨੇ ਝਟ ਉਤਾਂਹ ਉਠ ਕੇ ਉਸ ਨੂੰ ਪਰ੍ਹਾਂ ਕਰ ਦਿਤਾ ਤੇ ਅਖਾਂ ਪੂੰਝਦੇ ਪੂੰਝਦੇ ਨੇ ਬੋਰੀ ਫੇਰ ਫੜ ਲਈ ਤੇ ਉਲਟੀ ਕਰਕੇ ਫੇਰ ਕੂਕਿਆ, "ਚ ਚਾ......ਹੁਣ ਮੈਂ ਚਾਚਾ ਕਿਨੂੰ ਆਖਾਂਗਾ......ਚਾਚਾ ਤੂੰ ਕਿੰਨਾ ਚੰਗਾ ਸੈਂ..." ਉਸ ਨੇ ਬੋਰੀ ਫੇਰ ਅਧ-ਵਿਚਕਾਰ ਹੀ ਰੋਕ ਲਈ ਤੇ ਅਖਾਂ ਪੂੰਝਣ ਲਗਾ। ਮੇਰਾ ਮਿੱਤਰ ਦੱਸੇ, ਉਹਨਾਂ ਦੀਆਂ ਵੀ ਅੱਖਾਂ ਵਹਿ ਰਹੀਆਂ ਸਨ, ਆਖਰ ਉਹਨਾਂ ਦਾ ਪਿਉ ਸੀ।

ਤਾਏ ਦੇ ਮੁੰਡੇ ਨੇ ਫੇਰ ਬੋਰੀ ਉਲਟੀ ਕੀਤੀ ਤਾਂ ਬੋਲਿਆ, "ਲੈ ਚਾਚਾ, ਸਾਡਾ ਆਖਿਆ ਸੁਣਿਆ ਮਾਫ ਕਰੀਂ। ਪਰ......ਚਾਚਾ ਹਾਲੀ ਤੈਨੂੰ ਮੈਂ ਸਾਰਾ ਨਹੀਂ ਦਰਿਆ ਵਿਚ ਸੁੱਟਿਆ......ਤੈਨੂੰ ਯਾਦ ਹੋਵੇਗਾ ਚਾਚਾ, ਤ ਮੈਨੂੰ ਇਕ ਬੋਤਲ ਸ਼ਰਾਬ ਦੇਣ ਦਾ ਇਕਰਾਰ ਕੀਤਾ ਸੀ, ਜੋ ਤ ਹਾਲੇ ਤਕ ਪਰਾ ਨਹੀਂ ਕੀਤਾ। ਉਹ ਇਕਰਾਰ ਪੂਰਾ ਕਰਨ ਤੋਂ ਪਹਿਲਾਂ ਹੀ ਤੂੰ ਮਰ ਗਿਆ...ਹੁਣ ਦਸ ਚਾਚਾ...ਤੈਨੂੰ ਸਾਰੇ ਨੂੰ ਦਰਿਆ ਵਿਚ ਸੁਟਾਂ ਕਿ ਨਾ...ਤੂੰ ਮੇਰਾ ਇਕਰਾਰ ਕਦੋਂ ਪੂਰਾ ਕਰੇਗਾ—।" ਮੇਰਾ ਮਿੱਤਰ ਆਖਣ ਲੱਗਾ ਕਿ ਵੱਡਾ ਭਰਾ ਅੱਗੇ ਹੋਇਆ ਤੇ ਉਨ ਨੇ ਬੋਤਲ ਦੇਣ ਦਾ ਇਕਰਾਰ ਕੀਤਾ ਤਾਂ ਤਾਏ ਦੇ ਮੁੰਡੇ ਨੇ ਇਹ ਆਖਦਿਆਂ ਬੋਰੀ ਦਰਿਆ ਵਿਚ ਵਗਾਹ ਮਾਰੀ, "ਲੈ ਚਾਚਾ...ਸਾਰੇ ਦਾ ਸਾਰਾ ਜਾਹ ਦਰਿਆ ਵਿਚ...ਤੇਰੇ ਮੁੰਡੇ ਬੋਤਲ ਦੇਣ ਦਾ ਇਕਰਾਰ ਕਰਦੇ ਨੀ..." ਮਿੱਤਰ ਦੱਸਣ ਲੱਗਾ ਕਿ ਘਰ ਅੱਪੜ ਕੇ ਪਹਿਲਾਂ ਉਹਨਾਂ ਉਸ ਨੂੰ ਬੋਤਲ ਲੈ ਕੇ ਦਿਤੀ, ਜੋ ਤਾਏ ਦਾ ਮੁੰਡਾ ਚੁਬਾਰੇ ਵਿਚ ਲਿਜਾਕੇ ਪੀਂਦਾ ਰਿਹਾ ਤੇ

ਹੇਠਾਂ ਮਕਾਣਾਂ ਆਉਂਦੀਆਂ ਰਹੀਆਂ ਤੇ ਰੋਣਾ ਪਿੱਟਣਾ ਚਲਦਾ ਰਿਹਾ।

ਇਸੇ ਤਰ੍ਹਾਂ ਇਕ ਜਵਾਨ ਮੌਤ ਹੋ ਗਈ। ਇਕ ਜਨਾਨੀ ਦੂਜੇ ਸ਼ਹਿਰੋਂ ਅਫਸੋਸ ਕਰਨ ਲਈ ਆਈ। ਟਿਕਟ ਲੈ ਕੇ ਗਡੀ ਵਿਚ ਬੈਠ ਗਈ। ਆਪਣੇ ਸਟੇਸ਼ਨ ਤੇ ਅਪੜ ਕੇ ਟਿਕਟ ਚੈਕਰ ਨੇ ਟਿਕਟ ਪੁਛੀ ਤੇ ਜਨਾਨੀ ਨੇ ਆਪਣੀ ਟਿਕਟ ਵਿਖਾ ਦਿਤੀ। ਟਿਕਟ ਲੈ ਕੇ ਟਿਕਟ ਚੈਕਰ ਬੋਲਿਆ "ਮਾਈ ਤੂੰ ਮੇਲ ਤੇ ਆਈ ਏਂ...," ਉਸਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਮਾਈ ਗੁੱਸੇ ਵਿਚ ਆਕੇ ਬੋਲੀ। "ਰੁੜ੍ਹ ਗਿਆ, ਮੈਂ ਮੇਲ ਤੇ ਕਦ ਆਈ ਆਂ, ਮੈਂ ਤੇ ਮੁਕਾਣੀਂ ਆਈ ਆਂ।" ਟਿਕਟ ਬਾਊ ਕੁਝ ਆਖਣ ਲਗੇ ਤੇ ਮਾਈ ਅਗੋਂ ਆਖੇ, "ਰੁੜ੍ਹ ਗਿਆ। ਇਤਨੀ ਵੀ ਹੋਸ਼ ਨਹੀਂ ਕਿ ਮੁਕਾਣ ਆਈ ਨੂੰ ਇਸ ਤਰ੍ਹਾਂ ਨਹੀਂ ਆਖੀਦਾ," ਇਹ ਆਖ ਕੇ ਮਾਈ ਗੇਟ ਵਿਚੋਂ ਨਿਕਲ ਗਈ। ਬਾਊ ਵੀ ਤੇ ਲੋਕੀਂ ਵੀ ਹੈਰਾਨ ਹੋਏ ਮਾਈ ਪਿਛੇ ਵੇਖੀ ਜਾਣ। ਮਾਈ ਬੋਲਦੀ ਬੋਲਦੀ ਮੁਸਾਫਰਖਾਨੇ ਵਿਚੋਂ ਵੀ ਨਿਕਲ ਗਈ। ਟਿਕਟ ਬਾਊ ਬੁੜ ਬੁੜ ਕਰਨ ਲੱਗਾ ਤੇ ਲੋਕੀਂ ਠਹਾਕਾ ਮਾਰ ਕੇ ਹੱਸ ਪਏ।

ਮੈਂ ਕਿਸੇ ਘਰ ਪੜ੍ਹਾਣ ਜਾਇਆ ਕਰਦਾ ਸਾਂ। ਘਰ ਦੀ ਸਵਾਣੀ ਕੱਲੀ ਆਪਣੇ ਦੋਂਹ ਬੱਚਿਆਂ ਦੀ ਪਾਲਣਾ ਕਰ ਰਹੀ ਸੀ। ਉਸ ਦਾ ਆਦਮੀ ਇੰਗਲੈਂਡ ਗਿਆ ਹੋਇਆ ਸੀ, ਇਕ ਦਿਨ ਉਹਨਾਂ ਦੇ ਘਰ ਇਕ ਬੁਢਾ ਵੇਖ ਕੇ ਮੈਂ ਪੁੱਛ ਲਿਆ ਕਿ ਉਹ ਕੌਣ ਸੀ। ਘਰ ਦੀ ਸਵਾਣੀ ਚਾਹ ਦੇਣ ਆਈ ਆਖਣ ਲੱਗੀ ਕਿ ਇਉ ਉਸ ਦਾ ਸੌਹਰਾ ਸੀ। ਉਸ ਦੀ ਸੱਸ ਮਰ ਚੁਕੀ ਸੀ ਤੇ ਬੁੱਢਾ ਪਿੰਡ ਕਲਾ ਰਹਿੰਦਾ ਸੀ ਤੇ ਆਪਣੇ ਹੱਥ ਲੂੰਹਦਾ ਸੀ। ਉਹ ਬੁਢੇ ਨੂੰ ਕਈ ਵਾਰੀ ਆਖ ਚੁਕੀ ਸੀ ਕਿ ਉਹ ਉਹਨਾਂ ਕੋਲ ਆ ਰਹੇ, ਨਾਲੇ ਉਹਨਾਂ ਕੋਲ ਵਡੇਰਾ ਅੱਲਗ ਹੋ ਜਾਏਗਾ, ਨ ਲੋ ਬੁੱਢੇ ਦੀ ਰੋਟੀ ਨਾ ਰੁਲੇਗੀ, ਪਰ ਬੁੱਢਾ ਉਹਨਾਂ ਨੂੰ ਪਿੰਡ ਆ ਜਾਣ ਤੇ ਜ਼ੋਰ ਦੇਂਦਾ ਸੀ, ਪਰ ਪਿੰਡ ਪੜ੍ਹਾਈ ਦਾ ਕੋਈ ਪ੍ਰਬੰਧ ਨਾ ਹੋਣ ਕਰ ਕੇ, ਉਹ ਪਿੰਡ ਜਾ ਨਹੀਂ ਸੀ ਸਕਦੀ। ਮੇਰੀ ਉਸ ਬੁੱਢੇ ਨਾਲ ਵਾਕਫ਼ੀ ਹੋਈ। ਮੈਂ ਪੜ੍ਹਾ ਕੇ ਚਲਾ ਆਇਆ। ਬੁੱਢਾ ਅਗਲੇ ਦਿਨ ਪਿੰਡ ਚਲਾ ਗਿਆ।

ਕੁਝ ਦਿਨਾਂ ਪਿਛੋਂ ਉਹ ਬੁੱਢਾ ਫੇਰ ਆਇਆ। ਮੈਂ ਪੜ੍ਹਾ ਰਿਹਾ ਸਾਂ, ਜੋ ਉਹ ਗੜਵੀ ਪਾਣੀ ਦੀ ਭਰ ਕੇ ਫੜੀ ਲਿਆਇਆ ਤੇ ਮੇਰੇ ਕੋਲ ਆ ਗਿਆ। ਮੈਂ ਸਤ ਸ੍ਰੀ ਅਕਾਲ ਕੀਤੀ, ਸੁਖ ਸਾਂਦ ਪੁੱਛੀ ਤੇ ਪੁਛਿਆ ਕਿ ਕਦੋਂ ਤਕ ਰਹੇਗਾ। ਉਹ ਬੋਲਿਆ, "ਕਲ ਚਲਾ ਜਾਵਾਂਗਾ," ਮੈਂ ਰਸਮੀ ਤੌਰ ਤੇ ਆਖਿਆ, "ਮੇਰੇ ਵੀ ਆਉ, ਮੇਰਾ ਘਰ ਪਵਿੱਤਰ ਹੋ ਜਾਵੇਗਾ।" ਬੁੱਢਾ ਤੇ ਦੰਦੀਆਂ ਕਢ ਕੇ ਉਥੋਂ ਬਿਨਾਂ ਬੋਲਿਆਂ ਤੁਰ ਪਿਆ, ਪਰ ਨੂੰਹ ਸੌਹਰੇ ਨੂੰ ਸੁਣਾ ਕੇ ਬੋਲੀ, "ਹਾਲੀ ਤਾਂ ਸਾਡਾ ਘਰ ਪਵਿੱਤਰ ਕਰਨ ਚੱਲੇ ਨੇ। ਤੁਹਾਡੀ ਵਾਰੀ ਵੀ ਆ ਜਾਏਗੀ।" ਇਹ ਆਖ ਕੇ ਉਹ ਖਿੜ ਖਿੜ ਹੱਸ ਪਈ। ਮੈਂ ਵੀ ਕੁਝ ਖਿਨ ਮੁਸਕਾਇਆ। ਚਾਰ ਦਿਨਾਂ ਪਿਛੋਂ ਪਤਾ ਲੱਗਾ ਕਿ ਬੁੱਢਾ ਪਿੰਡ ਜਾ ਕੇ ਮਰ ਗਿਆ ਸੀ। ਉਹ ਸਵਾਣੀ ਜਦ ਮਿਲਦੀ ਹੈ, ਮੁਸਕਾ ਕੇ ਆਖਦੀ ਹੈ, "ਮੇਰਾ ਘਰ ਪਵਿੱਤਰ ਕਰ ਜਾਉ।"

ਬਚਪਨ ਦੇ ਦਿਨ ਵੀ ਬੜੇ ਅਜੀਬ ਹੁੰਦੇ ਹਨ। ਅੱਠਵੀਂ ਜਮਾਤ ਵਿਚ ਗੁਜਰਾਂਵਾਲੇ ਖਾਲਸਾ ਸਕੂਲ ਵਿਚ ਪੜ੍ਹਦੇ ਸਾਂ। ਖਾਲਸਾ ਸਕੂਲ ਦਾ ਬੋਰਡਿੰਗ ਬੜਾ ਵੱਡਾ ਸੀ। ਸਟਾਫ ਦੇ ਕੁਆਰਟਰਜ ਵੀ ਹੈ ਸਨ। ਉਹ ਜ਼ਮਾਨਾ ਇਤਨਾ ਅਗਾਂਹ ਵਧੂ ਨਹੀਂ ਸੀ। ਕੁਆਰਟਰ ਹੁੰਦਿਆਂ ਹੋਇਆਂ ਵੀ ਸਟਾਫ ਤੇ ਉਹਨਾਂ ਦੇ ਪਰਿਵਾਰ ਗੜਵੀਆਂ ਫੜ ਕੇ ਸਵੇਰੇ ਸਵੇਰੇ ਖੇਤਾਂ ਦਾ ਹੀ ਰੁਖ ਕਰਿਆ ਕਰਦੇ ਸਨ ਤੇ ਘਰ ਦੇ ਸ਼ੋਚ ਅਸਥਾਨ ਘੱਟ ਵੱਧ ਹੀ ਵਰਤਦੇ ਸਨ।

ਗਿਆਨੀ ਕਰਮ ਸਿੰਘ ਜੋ ਧਾਰਮਕ ਤੇ ਪੰਜਾਬੀ ਟੀਚਰ ਸਨ ਜ਼ਿਆਦਾ ਕਰਕੇ 'ਹਰਾਮ ਦੇ ਖਾਏ' ਕਹਿਕੇ ਬਚਿਆਂ ਨੂੰ ਝਿੜਕਦੇ ਸਨ ਤੇ ਸਭ ਨੂੰ ਆਖਦੇ ਹੁੰਦੇ ਸਨ ਕਿ ਜਦ ਕੋਈ ਟੀਚਰ ਮਿਲੇ ਉਸਨੂੰ ਹਥਜੋੜ ਕੇ ਸਤ ਸ੍ਰੀ ਅਕਾਲ ਆਖਿਆ ਕਰੋ। ਜਮਾਤ ਵਿਚ ਆ ਕੇ ਕਦੇ ਕਿਸੇ ਨੂੰ ਤੇ ਕਦੇ ਕਿਸੇ ਨੂੰ ਖੜ੍ਹਾ ਕਰ ਲੈਂਦੇ ਕਿ "ਤੂੰ ਮੈਨੂੰ ਸਤਿ ਸ੍ਰੀ ਅਕਾਲ ਨਹੀਂ ਸੀ ਕੀਤੀ ਜਦ ਸਵੇਰੇ ਮਿਲਿਆ ਸੈਂ," ਕਦੇ ਕਿਸੇ ਨੂੰ ਆਖਦੇ "ਹਰਾਮ ਦੇ ਖਾਏ ਕਲ੍ਹ ਬਾਜ਼ਾਰ ਮਿਲਿਆ ਸੈਂ, ਤੂੰ ਸਤਿ ਸ੍ਰੀ ਅਕਾਲ ਨਹੀਂ ਸੀ ਕੀਤੀ।" ਹੋਸਟਲ ਵਾਲਿਆਂ ਦੇ ਤੇ ਉਹ ਅੱਠੇ ਪਹਿਰ ਪੇਸ਼ ਪਏ ਹੀ

ਰਹਿੰਦੇ ਸਨ। ਹੋਸਟਲ ਦੇ ਬੱਚਿਆਂ ਨੇ ਦੁਖੀ ਹੋ ਕੇ ਇਕ ਯੋਜਨਾ ਬਣਾਈ।

ਛੇ ਸਤ ਮੁੰਡੇ ਸਵੇਰੇ ਸਵੇਰੇ ਉਠ ਬੈਠੇ ਤੇ ਖੇਤਾਂ ਦੇ ਕੋਲ ਇਕ ਪਾਸੇ ਲੁਕ ਕੇ ਬੈਠ ਗਏ। ਗਿਆਨੀ ਜੀ ਗੜਵੀ ਫੜ ਕੇ ਹਾਲਾਂ ਵਿਚਾਰੇ ਬੈਠੇ ਹੀ ਸਨ, ਜੋ ਇਕ ਮੁੰਡਾ ਇਕ ਪਾਸਿਓਂ ਉਹਨਾਂ ਸਾਹਮਣੇ ਲੰਘਿਆ ਤੇ ਹੱਥ ਜੋੜ ਕੇ ਬੋਲਿਆ, "ਗਿਆਨੀ ਜੀ, ਸਤ ਸ੍ਰੀ ਅਕਾਲ" ਗਿਆਨੀ ਜੀ ਤੇਜ਼ ਹੋ ਕੇ ਬੋਲੇ, "ਹਰਾਮ ਦਾ ਖਾਇਆ।" ਮੁੰਡਾ ਅਗੇ ਲੰਘ ਗਿਆ। ਗਿਆਨੀ ਜੀ ਦੇ ਪਿਛੋਂ ਦੀ ਹੋ ਕੇ ਇਕ ਮੁੰਡਾ ਅਗੋਂ ਲੰਘ ਗਿਆ ਤੇ ਕੂਕਿਆ, "ਗਿਆਨੀ ਜੀ ਸਤਿ ਸ੍ਰੀ ਅਕਾਲ!" ਉਸੇ ਵੇਲੇ ਇਕ ਪਾਸਿਉਂ ਇਕ ਹੋਰ ਨੇ ਆ ਕੇ ਸਤਿ ਸ੍ਰੀ ਅਕਾਲ ਜਾ ਬੁਲਾਈ। ਗਿਆਨੀ ਜੀ ਲਈ ਇਹ ਸਥਿਤੀ ਬਰਦਾਸ਼ਤ ਤੋਂ ਬਾਹਰ ਸੀ, ਵਿਚਾਰੇ ਵੇਲੇ ਤੋਂ ਪਹਿਲਾਂ ਹੀ ਗੜਵੀ ਸੰਭਾਲਦੇ ਉਰਾਂਹ ਉਠ ਬੈਠੇ। ਤੇ ਨਾਲਾ ਬੰਨ੍ਹਦੇ ਬੰਨ੍ਹਦੇ ਬੋਲੀ ਜਾਣ, 'ਹਰਾਮ ਦੇ ਖਾਏ', ਤੁਸਾਂ ਕੀ ਮੈਂ ਜਮਾਤ ਵਿਚ ਸਿਝ ਲੈਸਾਂ!" ਸਾਰੇ ਮੁੰਡੇ ਇਕੱਠੇ ਹੋ ਗਏ ਤੇ ਕਿਸੇ ਹੋਰ ਮਾਸਟਰ ਦੀ ਤਲਾਸ਼ ਵਿਚ ਨਿਕਲ ਪਏ। ਪਰ ਕੋਈ ਮਾਸਟਰ ਅੱੜੇ ਨਾ ਚੜ੍ਹਿਆ!

ਜ਼ਮਾਨਾ ਬੜਾ ਪ੍ਰਗਤੀ ਕਰ ਗਿਆ ਹੈ। ਦਿਨੋਂ ਦਿਨ ਸਮਾਂ ਬੜੀ ਤੇਜ਼ ਤੋਰ ਤੁਰ ਰਿਹੈ। ਅਗੇ ਇਹ ਅਖਾਉਤ ਸੀ, "ਸਿਰ ਸੁਆਹ ਤੇਰੇ", ਤੇ ਇਸ ਗੱਲ ਦਾ ਦੂਜਾ, ਜਿਸ ਨੂੰ ਇਹ ਗੱਲ ਆਖੀ ਜਾਂਦੀ ਸੀ, ਗੁੱਸਾ ਕਰ ਲੈਂਦਾ ਸੀ। ਪਰ ਹੁਣ ਤੇ ਜਣਾ ਖਣਾ ਸਿਰ ਸੁਆਹ ਪੁਆ ਰਿਹੈ ਜਾਂ ਆਪ ਹੀ ਆਪਣੇ ਸਿਰ ਸੁਆਹ ਪਾ ਰਿਹੈ। ਜ਼ਨਾਨੀਆਂ ਇਸ ਗੱਲ ਵਿਚ ਖਾਸ ਤੌਰ ਤੇ ਮਾਹਿਰ ਹੋ ਗਈਆਂ ਨੇ ਤੇ ਹਰ ਚੌਥੇ ਦਿਨ ਸਿਰ ਸੁਆਹ ਪਾ ਕੇ ਜਵਾਨ ਬਣ ਬੈਹੰਦੀਆਂ ਨੇਂ। ਉਮਰੋਂ ਭਾਵੇਂ ਉਹ ਸੱਠ ਸਾਲ ਦੀਆਂ ਹੋਣ, ਪਰ ਵਾਲ ਕਾਲੇ ਜ਼ਰੂਰ ਹੋਣੇ ਚਾਹੀਦੇ ਨੇ ਤੇ ਇਹ ਕਾਲੇ ਨਹੀਂ ਹੋ ਸਕਦੇ, ਜਦ ਤਕ ਖ਼ਾਸ ਕਿਸਮ ਦੀ ਸੁਆਹ ਸਿਰ ਵਿਚ ਪਾ ਕੇ ਨਾ ਮਲੀ ਜਾਏ, ਭਾਵੇਂ ਪਿਛੋਂ ਧੋ ਕੇ ਇਹ ਸੁਆਹ ਕਢ ਹੀ ਸੁੱਟੀਏ। ਜੇਕਰ ਜਨਾਨੀਆਂ ਸਿਰਾਂ ਵਿਚ ਸੁਆਹ ਖੇਹ ਪਾਉਂਦੀਆਂ ਨੇ ਤਾਂ ਮਰਦ ਉਹੋ ਹੀ ਸੁਆਹ ਆਪਣੀਆਂ ਦਾਹੜੀਆਂ ਤੇ ਲਾ ਕੇ ਜਵਾਨ ਬਣ ਬਣ ਬਹਿੰਦੇ ਨੇ, ਪਰ ......ਪਰ......ਚਲੋ ਛੱਡੋ ਪਰ੍ਹਾਂ ਇਸ ਗੱਲ ਨੂੰ......

ਮੈਂ ਇਕ ਦਿਨ ਥੋੜੀ ਜਿਹੀ ਸੁਆਹ ਖੇਹ ਘੋਲ ਕੇ ਆਪਣੀ ਦਾਹੜੀ ਨੂੰ, ਸੋਹਣੀ ਬਰਫੀਲੀ ਬੀਬੀ ਰਾਣੀ ਦਾਹੜੀ ਨੂੰ, ਕਾਲਾ ਕਰਨ ਦੇ ਆਹਰ ਵਿਚ ਲੱਗਾ ਹੋਇਆ ਸਾਂ। ਦਾਹੜੀ ਨੇ ਆਖਿਆ ਵੀ "ਓਏ ਲਾਹਣਤੀਆ ਕਿਸੇ ਥਾਂ ਦਿਆ, ਕਾਹਨੂੰ ਆਪਣੀ ਚਿੱਟੀ ਇੱਜ਼ਤ ਨੂੰ ਕਾਲਾ ਕਰਨ ਤੇ ਤੁਲਿਆ ਹੋਇਐਂ",......ਪਰ ਕੌਣ ਸੁਣਦੈ ਦਿਲ ਦੀ ਗਲ, ਜਾਂ ਕਿਸੇ ਵਡੇਰੇ ਦੀ ਗਲ......ਅਸਲ ਵਿਚ ਜਦ ਸਿਰ ਤੇ ਭੂਤ ਸਵਾਰ ਹੋਵੇ......ਭੂਤ ਕਿਸੇ ਗੱਲ ਲਈ ਹੋਵੇ...... ਉਹ ਛੇਤੀ ਨਹੀਂ ਲਹਿਆ ਕਰਦਾ। ਖੈਰ...ਮੇਰੀ ਚਿਟੀ ਚਿੱਟੀ ਬੀਬੀ ਰਾਣੀ ਦਾਹੜੀ ਕਾਲੀ ਹੋਈ ਜਾ ਰਹੀ ਸੀ... ਕਾਲਾ ਰੰਗ ਡਾਹਢਾ ਨਿਖਰ ਰਿਹਾ ਸੀ, ਸੋਹਣਾ ਸੋਹਣਾ ਲਗ ਰਿਹਾ ਸੀ। ਮੈਂ ਸ਼ੀਸ਼ੇ ਦੀ ਕੌਲੀ ਵਲ ਨਜ਼ਰ ਮਾਰੀ। ਮੇਰੀ ਬਾਕੀ ਦੀ ਚਿੱਠੀ ਅੱਧੀ ਦਾਹੜੀ ਲਈ ਉਹ ਘੁਲੀ ਹੋਈ ਸੁਆਹ ਮਸਾਂ ਹੀ ਪੂਰੀ ਸੀ। ਮੈਂ ਸੁਖ ਦਾ ਸਾਹ ਲਿਆ ਕਿ ਚਲੋ ਕੰਮ ਹੋ ਜਾਏਗਾ, ਪਰ ਗੜੇ ਮਾਰ ਕਰਨ ਵਾਲੇ ਵੇਖੋ ਕਿਵੇਂ ਤਿਆਰ ਹੁੰਦੇ ਨੇ ਆਪਣਾ ਕੰਮ ਕਰਨ ਲਈ।

ਮੈਂ ਦਾਹੜੀ ਤੇ ਸੁਆਹ ਫੇਰ ਰਿਹਾਂ ਸਾਂ ਕਿ ਬਾਹਰੋਂ ਆਵਾਜ਼ ਆਈ, "ਮੇਰਾ ਰੰਗ ਦੇ......ਉਹ ਮੇਰਾ ਰੰਗ ਦੇ......ਮੇਰਾ ਰੰਗ ਦੇ ਗੁਲਾਬੀ ਚੋਲਾ.........ਮੇਰਾ ਰੰਗ ਦੇ......" ਇਝੇ ਜਾਪਦਾ ਸੀ ਜਿਵੇਂ ਕੋਈ ਮੇਰਾ ਰੰਗ ਵੰਡਾਣ ਲਈ ਆਖ ਰਿਹਾ ਸੀ। ਮੈਂ ਹੌਲੇ ਜਹੇ ਬੁੜਬੁੜਾਇਆ

"ਇਹ ਰੰਗ ਮਸੀਂ ਮੇਰੀ ਅੱਧੀ ਬੱਚੀ ਦਾਹੜੀ ਲਈ ਹੀ ਹੈ......ਮੈਂ ਤੇਰਾ ਚੋਲਾ ਕਿਵੇਂ ਰੰਗਾਂ।" ●

# ਧਰੁਵਪਦ ਗਾਇਨ

ਪ੍ਰੋ : ਜੋਗਿੰਦਰ 'ਬਾਵਰਾ'
ਗੌ: ਕਾਲਜ ਆਫ ਐਜੂਕੇਸ਼ਨ,
ਜਲੰਧਰ।

(ਲੜੀ ਜੋੜਨ ਲਈ ਨਵੰਬਰ ਅੰਕ ਵੇਖੋ)

ਧਰੁਵਪਦ ਦੇ ਚਾਰ ਭਾਗ ਹੁੰਦੇ ਹਨ। ਸਥਾਈ ਅੰਤਰਾ ਸੰਚਾਰੀ, ਆਭੋਗ, ਭਾਗਾਂ ਦੇ ਨਾਮ ਹਨ। ਅਜ ਕਲ ਸਥਾਈ ਅੰਤਰਾ ਦੋ ਭਾਗਾਂ ਵਾਲੇ ਧਰੁਵਪਦ ਵੀ ਪ੍ਰਾਪਤ ਹਨ। ਇਸ ਦਾ ਗਾਇਨ ਕਈ ਤਾਲਾਂ ਵਿਚ ਕੀਤਾ ਜਾਂਦਾ ਸੀ। ਚਾਰਤਾਲ, ਰੁਦਰ ਤਾਲ, ਬ੍ਰਹਮ ਤਾਲ, ਸੂਲਤਾਲ, ਤੀਵਰਾ, ਝਪਤਾਲ ਆਦਿ। ਅਜ ਕਲ ਆਮ ਤੌਰ ਤੇ ਚਾਰ-ਤਾਲ ਵਿਚ ਹੀ ਇਸ ਦਾ ਗਾਨ ਕੀਤਾ ਜਾਂਦਾ ਹੈ। ਚਾਰ ਤਾਲ ਦੇ ਦੋ, ਦੋ ਮਾਤਰਾਂ ਦੇ 6 ਭਾਗ ਹੁੰਦੇ ਹਨ। ਕੁਲ 12 ਮਾਤਰਾਂ ਦਾ ਤਾਲ ਹੈ। ਪਰ ਵਿਸ਼ੇਸ਼ਤਾ ਇਹ ਹੈ ਕਿ ਧਰੁਵਪਦ ਦੀ ਜਾਤੀ ਤਿਸਤਰ ਹੈ ਧਰੁਵਪਦ ਗੀਤਾਂ ਦੀ ਭਾਸ਼ਾਂ ਬੜੀ ਸਾਹਿਤਕ ਹੁੰਦੀ ਹੈ। ਰਾਗ ਬਿਲਕੁਲ ਸ਼ੁਧ ਰਹਿੰਦਾ ਹੈ। ਇਸ ਵਿਚ ਲੈਅਕਾਰੀਆਂ, ਗਮਕ, ਬੰਲਬਾਂਟ ਅਤੇ ਉਪਜ ਦਾ ਕੰਮ ਕੀਤਾ ਜਾਂਦਾ ਹੈ। ਧਰੁਪਦ ਇਕ ਜੋਰ-ਦਾਰ ਤੇ ਗੰਭੀਰ ਗਾਨ ਹੈ ਪਰ ਅਜ ਦਾ ਕਲਾਕਾਰ ਤੇ ਸਰੋਤਾ ਚੰਚਲ ਬਿਰਤੀਆਂ ਦੇ ਮਾਲਕ ਹੋਣ ਕਾਰਣ ਉਹਨਾਂ ਦੀਆਂ ਰੁਚੀਆਂ ਵੀ ਗੰਭੀਰ ਗਾਨ ਤੋਂ ਹਟ ਕੇ ਚੰਚਲ ਗਾਇਨ ਵਲ ਮੁੜ ਗਈਆਂ ਹਨ। ਜਿਸ ਵਿਚ ਸਰਸਤਾ ਤੇ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੈ। ਜਿਤਨੀਆਂ ਵੀ ਮਾਤਰਾਂ ਵਿਚ ਧਰੁਵਪਦ ਗਾਨਾ ਹੈ ਉਤਨੀਆਂ ਮਾਤਰਾਂ ਧਿਆਨ ਨਾਲ ਗਾਨਾ ਪੈਂਦਾ ਹੈ। ਖਿਆਲ ਦੀ ਤਰ੍ਹਾਂ ਨਹੀਂ ਕਿ ਜਦੋਂ ਮੁਖੜੇ ਦਾ ਸਮਾਂ ਆਇਆ ਤਾਂ ਅਲਾਪ ਕਰਦੇ ਕਰਦੇ ਜਾ ਤਾਨ ਲੈਂਦੇ ਹੋਏ ਤਾਲ ਦਾ ਅੰਤਮ ਮਾਤਰਾ ਪਕੜਦੇ ਸਮ ਦਿਖਾ ਦਿਤਾ। ਅਜ ਕਲ ਤਾਂ ਇਹ ਗਾਇਨ ਕੇਵਲ ਦੁਗਨ, ਚੌਗੁਨ ਦਾ ਹਿਸਾਬ ਕਿਤਾਬ ਹੀ ਬਣਕੇ ਰਹਿ ਗਿਆ ਹੈ। ਸਥਾਈ, ਅੰਤਰੇ ਦੀ ਠਾਹ ਕਹਿਣਾ ਫਿਰ ਉਸਦੀ ਦੁਗਨ ਚੌਗਨ ਜਾਂ ਕੋਈ ਹੋਰ ਲੈਅਕਾਰੀ ਦਿਖਾ ਕੇ ਸਮਾਪਤ ਕਰ ਦੇਣਾ ਕੋਈ ਧਰੁਵਪਦ ਨਹੀਂ। ਇਸ ਵਿਚ ਖਿਆਲ ਦੀ ਤਰ੍ਹਾਂ ਤਾਨਾਂ ਨਹੀਂ ਲਈਆਂ ਜਾਂਦੀਆ।

ਧਰੁਵਪਦ ਵਿਚ ਵਿਸ਼ੇਸ਼ ਕਰ ਵੀਰ, ਸ਼ਿੰਗਾਰ, ਕਰੁਣਾ ਅਤੇ ਸ਼ਾਂਤ ਰਸ ਪ੍ਰਧਾਨ ਰਹਿੰਦੇ ਹਨ। ਵੇਖੋ ਵੀਰ ਰਸ ਪ੍ਰਧਾਨ ਧਰੁਵਪਦ, ਸੂਲ ਤਾਲ ਵਿਚ ਰਾਗ ਸ੍ਰਿ।

ਸਥਾਈ

ਆ ਤੂੰ ਆਉ ਰੇ ਬਲਵੰਤ ਸਾਹ ਆਉ, ਛਤਰਪਤੀ ਅਕਬਰ।

ਅੰਤਰਾ

ਸਪਤ ਦੀਪ ਅਸ਼ਟ ਦਿਸ ਨਰ ਨਰੇਂਦਰ ਘਰ ਘਰ ਦਰ ਧਰਊਰ।

### ਦੂਜਾ ਧਰੁਵਪਦ ਰਾਗ ਬਾਗੇਸ਼ਵਰੀ-ਚੌਤਾਲ।

ਸਥਾਈ

ਆਏ ਰਘੁਵੀਰ ਧੀਰ, ਅਯੋਧਿਆ ਨਗਰ ਕੋ।
ਲੰਕਾ ਪਤੀ ਹਰਨ ਕੀਉ, ਰਾਜ ਦਿਓ ਬਿਭੀਖਨ ਕੋ॥

ਅੰਤਰਾ

ਸ਼ਿਘਾਸਨ ਪਰ ਬੈਠੇ ਸੀਤਾ ਰਾਮ ਚੰਦਰ ਭਰਤ।
ਸ਼ਤਰੂਘਨ ਚੰਵਰ ਝੁਲਾਵੇ ਆਗੇ ਹਨੁਮਤ ਵੀਰ।

ਸ਼ਾਂਤ ਰਸੀ ਧਰੁਵਪਦ
ਰਾਗ ਬਾਗੇਸ਼ਵਰੀ—ਚਾਰਤਾਲ

ਸਥਾਈ :

ਪੂਜਰੇ ਗਣੇਸ਼ ਕੋ, ਗੁਨੀ ਰਿਧ ਸਿਧ ਕੋ।
ਦਾਤਾ ਵਿਘਨ ਹਰਨ ਦਾਨੀ।

ਅੰਤਰਾ :

ਜਿਨ ਗਾਉ ਤਿਨ ਪਾਉ ਗੁਨੀਅਨ ਮੇਂ ਸੁਨੀ।
ਕਹਿਤ ਨਾਇਕ ਬਦਸ਼ੇ ਸੁਨੋ ਮਿਆਂ ਤਾਨ ਸੈਨ
ਸੁਰ ਨਰ ਮੁਨੀ॥

### ਹਰਿਵਲਭ ਦੁਆਰ ਰਚਿਤ ਸ਼ਿੰਗਾਰ ਰਸ ਦਾ ਧਰੁਵਪਦ
ਰਾਗ ਆਸਾਵਰੀ—ਚਾਰਤਾਲ

ਸਥਾਈ :

ਨੈਨਣ ਅਲਸਾਨੇ ਭਾਰੇ ਅਜੇ ਆਜ ਅੰਜਨਾ ਰੇ,
ਦੇਖ ਮਨ ਮੇਰੋ ਪਿਆ ਅਤ ਹੀ ਅਕੁਲਾਤ ਹੈ।

ਅੰਤਰਾ :

ਬਸਨ ਮਲੀਨ ਭਏ ਅੰਜਨ ਹੂੰ ਨੈਣ ਧਰੇ,
ਭਾਵ ਰਤਨ ਸਾਜਤ ਹੈ ਅੰਗ ਰਾਤ ਆਤ ਹੈ ।

ਸੰਚਾਰੀ :

ਕੌਨ ਤੋਹੇ ਮਿਲੀਨਾਰ ਜਾ ਕੇ ਮੁਖ ਕੋ ਨਿਹਾਰ
ਜਗੇ ਸਾਰੀ ਰਾਤ ਪਿਆਰੇ ਚੀਤ ਨਾ ਸ਼ਰਮਾਤ ਹੈ ।

ਆਭੋਗ :

ਸਗਰੀ ਨਿਮਟ ਗਈ ਜਾਵੋਂ ਪੇ ਸਿਮਟ ਗਈ,
ਕਹੇ ਹਰਿਵਲਭ ਪੇ ਖੰਡਿਤਾ ਕਹਿਲਾਤ ਹੈ ।

ਪੁਰਾਣੇ ਧਰੁਵਪਦਾਂ ਦੀਆਂ ਰਚਨਾਵਾਂ ਵਿਚ ਤਾਨ ਸ਼ਬਦ ਸ਼ੰਕਾ ਉਤਪੰਨ ਕਰ ਦਿੰਦਾ ਹੈ । ਉਹਨਾਂ ਧਰੁਵਪਦਾਂ ਤੋਂ ਪ੍ਰਗਟ ਹੁੰਦਾ ਹੈ ਪਰ ਉਹ ਗੁਨੀਜਨ ਤਾਨ ਕਿਸ ਨੂੰ ਕਹਿੰਦੇ ਹਨ ਪੂਰਾ ਪਤਾ ਨਹੀਂ ਲਗਿਆ । ਹੋ ਸਕਦਾ ਹੈ ਕਿ ਉਹ ਬੋਲ ਬਾਂਟ ਤੇ ਗਮਕ ਨੂੰ ਹੀ ਤਾਨ ਕਹਿੰਦੇ ਹੋਨ । ਸ਼ਾਸਤਰਾਂ ਵਿਚ 15 ਪ੍ਰਕਾਰ ਦੀ ਗਮਕ ਦਾ ਉਲੇਖ ਮਿਲਦਾ ਹੈ । ਮਨ ਦੇ ਭਾਵਾਂ ਨੂੰ ਬੋਲਾਂ ਦੁਆਰਾ ਰਸ ਸੰਚਾਰ ਕਰਨਾ ਹੀ ਤਾਨ ਕਿਹਾ ਜਾਂਦਾ ਹੋਵੇ । ਇਹਨਾਂ ਤਾਂ ਜਰੂਰ ਕਿਹਾ ਜਾ ਸਕਦਾ ਹੈ ਕਿ ਖਿਆਲ ਦੀ ਤਰ੍ਹਾਂ ਅਕਾਰ ਵਿਚ ਤਾਨਾਂ ਨਹੀਂ ਲਈਆਂ ਜਾਂਦੀਆਂ ਸਨ । ਤਾਨ ਸੈਨ ਦੁਆਰਾ ਰਚਿਤ ਧਰੁਵਪਦ ਤਾਨ ਦੇ ਗਵਾਹ ਹਨ ।

ਰਾਗ ਦੇਵ ਗਿਰੀ ਔਡਵ)—ਰਚੈਤਾ ਤਾਨਸੈਨ

ਸਥਾਈ :

ਅਨੁਦ੍ਰੁਤ ਲਘ ਗੁਰੂ ਪਲੁਤ ਪ੍ਰਮਾਣ
ਤਾਲ ਕਲਾ ਕਾਲ ਧਾ ਬਿਧ ਜਾਨ ।

ਅੰਤਰਾ :

ਅਨੁਆਦੀ ਤੀਅੰਤਰ ਚਾਟਕ ਚਾਤਰਕ ਕਕ
ਵਾਇਸ ਮੋਕ ਕੋਕੂਟ ਪ੍ਰਮਾਨ ।

ਸੰਚਾਰੀ :

ਅਤੀਤ ਅਨਾਗਤ ਅੰਸ਼ ਨਿਆਸ ਕਰ ਚੇਤ,
ਨਸ਼ਟੋ-ਦੀਸ਼ਟੋ ਸੋ ਲੇਤ ਹੈ ਤਾਨ ।

ਆਭੋਗ :

ਕਹੇ ਮਿਆਂ ਤਾਨ ਸੈਨ ਪੂਰਨ ਹੋ ਸੋ ਕਰੇ
ਸਪਤ ਸੁਰਨ ਕੋ ਦੇਖੇ ਛਾਨ ।

ਸਥਾਈ :

ਪ੍ਰਥਮ ਸ਼ਰੀਰ ਗਿਆਨ ਨਾਦ ਭੇਦ ਤੀਨ ਸਥਾਨ ।
ਦੁਆਵਿੰਸ਼ ਸ਼ਰੁਤੀ ਸੁਚਿ ਸੁਵਰ, ਦੁਆਦਿਸ਼ ਵਿਦਰਤ ਸਥਾਨ ।

ਅੰਤਰਾ :

ਵੰਸ਼ ਜਾਤਿ ਵਰਣ ਦੀਪ, ਛੰਦ ਰਿਸ਼ੀ ਵਿਨਯੋਗ ।
ਸ਼ਰੁਤੀ ਜਾਤਿ ਤੀਨ ਗਰਾਮ, ਇਕੀਸ ਮੂਰਛਾਨ ॥

ਸੰਚਾਰੀ :

ਸੁਧ ਕੂਟ ਭੇਦ ਤਾਨ, ਪਰਸਤਾਰ ਮੇਰੂ ਜਾਨ ।
ਨਸ਼ਟੋ ਦਿਸ਼ਟੋ ਪ੍ਰਬੰਧਨ, ਸਾਧਾਰਣ ਕੋ ਵਿਧਾਨ ॥

ਆਭੋਗ :

ਕਾਕਲੀ ਸੁਵਰ ਅਰੁ ਅੰਤਰ, ਚਤੁਰ ਬਰਨ ਅਲੰਕਾਰ ।
ਜਾਤਿ ਲਛਣ ਕੋਮਲ, ਰਤਨਾਕਰ ਮਤ ਪ੍ਰਮਾਣ ॥

ਇਸੇ ਤਰ੍ਹਾਂ ਕਈ ਹੋਰ ਵੀ ਧਰੁਵਪਦ ਹਨ ਜਿਨ੍ਹਾਂ ਵਿਚ ਕੂਟ ਤਾਨ ਸ਼ਬਦ ਦੀ ਵਰਤੋਂ ਕੀਤੀ ਗਈ ਹੈ ਜੋ ਕਿ ਪੁਰਾਣੇ ਵੀ ਬਹੁਤ ਹਨ । ਧਰੁਵਪਦ ਦੀ ਭਾਸ਼ਾ ਆਮ ਕਰ ਕੇ ਹਿੰਦੀ ਜੀ ਬਰਿਜ ਭਾਸ਼ਾ ਹੀ ਹੈ । ਦੇਸੀ ਸੰਗੀਤ ਦਾ ਮੁਖ ਵਿਸ਼ਾ ਮਨੋਰੰਜਨ ਹੈ । ਮਨੋਰੰਜਨ ਮਨ ਦੀ ਕਲਪਨਾ ਤੇ ਨਿਰਭਰ ਹੁੰਦਾ ਹੈ । ਇਕ ਦੂਜੇ ਦੀ ਕਲਪਨਾ ਵਿਚ ਅੰਤਰ ਹੋਣਾ ਕੁਦਰਤੀ ਹੈ । 18ਵੀਂ ਸਦੀ ਵਿਚ 'ਸਦਾਰੰਗ' ਦੀ ਕਲਪਨਾ ਨੇ ਮੁਹੰਮਦ ਸ਼ਾਹ ਰੰਗੀਲੇ ਦੇ ਦਰਬਾਰ ਵਿਚ ਇਕ ਨਵਾਂ ਰੰਗ ਭਰ ਦਿਤਾ । ਹੋਲੀ ਹੋਲੀ ਖਿਆਲ ਕਿਸੇ ਨਵੇਂ ਫੈਸ਼ਨ ਵਾਂਗ ਫੈਲਨ ਲਗਾ ਤੇ ਸਿੱਕਾ ਹੀ ਜਮ ਗਿਆ ਤੇ ਦੇਸ਼ ਭਰ ਵਿਚ ਧਰੁਵਪਦ ਦਾ ਸਥਾਨ ਖਿਆਲ ਨੇ ਲੈ ਲਿਆ । ਅਜ ਕਲ ਖਿਆਲ ਗਾਇਨ ਆਪਣੇ ਜੋਬਨ ਤੇ ਹੈ । ਕੁਝ ਗਾਇਕ ਹਨ ਜੋ ਇਸ ਨੂੰ ਸੰਭਾਲੀ ਬੈਠੇ ਹਨ । ਪੰਜਾਬ ਦਾ ਧਰੁਪਦੀਆਂ ਦਾ ਘਰਾਨਾ ਸਾਰੇ ਭਾਰਤ ਵਿਚ ਪ੍ਰਸਿਧ ਸੀ । ਰਾਗੀ ਸਿੰਘ ਵੀ ਧਰੁਪਦ ਵਿਚ ਕੀਰਤਨ ਕਰਦੇ ਸਨ । ਦਿਲੀ ਦੇ ਡਾਗਰ ਬੰਧੂ ਅਤੇ ਸੀਯਾ ਰਾਮ ਤਿਵਾੜੀ 'ਪਦਮ ਸ਼੍ਰੀ' ਅਜ ਕਲ ਦੇ ਪ੍ਰਸਿਧ ਧਰੁਪਦਿਏ ਹਨ । ਕੁਝ ਵਰ੍ਹੇ ਪਹਿਲਾਂ ਹਰੇਕ ਗਾਇਕ ਧਰੁਵਪਦ ਅਤੇ

ਧਮਾਰ ਗਾਂਦਾ ਸੀ । ਉਸਤਾਦ ਫੈਯਾਜ਼ ਖਾਂ ਧਰੁਵਪਦ ਅਤੇ ਧਮਾਰ ਵੀ ਗਾਂਦੇ ਸਨ । ਉਸਤਾਦ ਵਲਾਇਤ ਹੁਸੈਨ ਖਾਂ ਸਾਹਿਬ ਖਿਆਲ ਤੋਂ ਪਹਿਲਾਂ ਧਮਾਰ ਗਾਉਂਦੇ ਸਨ ।

ਧਰੁਵਪਦ ਮਧ ਲੈ ਦਾ ਗਾਨ ਹੈ । ਪਹਿਲਾਂ ਅਲਾਪ ਕੀਤਾ ਜਾਂਦਾ ਸੀ 'ਅਨੰਤ ਹਰੀ ਨਾਰਾਇਣ' ਆਦਿ ਸ਼ਬਦਾਂ ਦੁਆਰਾ ਪਰ ਬਾਅਦ ਵਿਚ ਨਿ-ਅਰਥਕ ਸ਼ਬਦਾਂ ਦੁਆਰਾ ਹੋਣ ਲਗ ਪਿਆ । ਨੋਂਮ, ਤੋਂਮ, ਤਾਨਾਰੀ, ਤੇ ਨੇ ਰੀ ਆਦਿ । ਉਸਤਾਦ ਫੈਯਾਜ਼ ਖਾਂ ਸਾਹਿਬ ਦਾ ਨੋਮ ਤੋਂਮ ਦਾ ਅਲਾਪ ਭਾਰਤ ਪ੍ਰਸਿਧ ਸੀ ।

ਸੰਗੀਤ ਦਾ ਪ੍ਰੰਚਾਰ ਕਰਨ ਵਿਚ ਸੰਗੀਤ ਦੀਆਂ ਯੂਨੀਵਰਸਟੀਆਂ ਦਾ ਬੜਾ ਹੱਥ ਹੈ । ਭਾਤਖੰਡੇ ਸੰਗੀਤ ਵਿਦਿਆਪੀਠ ਲਖਨਊ, ਪ੍ਰਯਾਗ ਸੰਗੀਤ ਸਮਿਤੀ, ਗੰਧਰਵ ਮਹਾਂ ਮੰਡਲ, ਪ੍ਰਾਚੀਨ ਕਲਾ ਕੇਂਦਰ ਤੋਂ ਇਲਾਵਾ ਪੰਜਾਬੀ, ਪੰਜਾਬ, ਹਰਿਆਣਾ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਅਤੇ ਦਿਲੀ ਆਦਿ ਯੂਨੀਵਰਸਿਟੀਆਂ ਨੇ ਸੰਗੀਤ ਨੂੰ ਇਕ ਵਿਸ਼ੇ ਦੇ ਰੂਪ ਵਿਚ ਰਖਿਆ ਹੋਇਆ ਹੈ । ਉਹਨਾਂ ਦੇ ਸਲੇਬਸਾਂ ਵਿਚ ਇਕ ਧਰੁਪਦ ਤੇ ਇਕ ਧਮਾਰ ਕੇਵਲ ਗਾਇਕੀ ਦੇ ਨਮੂਨੇ ਦੇ ਰੂਪ ਵਿਚ ਸ਼ਾਮਲ ਕੀਤਾ ਗਿਆ ਹੈ । ਇਸ ਨਾਲ ਵਿਦਿਆਰਥੀ ਨੂੰ ਧਰੁਪਦ ਗਾਨਾ ਨਹੀਂ ਆ ਸਕਦਾ ਅਤੇ ਨਾ ਹੀ ਧਰੁਵਪਦ ਦਾ ਪ੍ਰਚਾਰ ਹੀ ਹੋ ਸਕਦਾ ਹੈ । ਇਹ ਸਿਰਫ ਧਰੁਵਪਦ ਦੇ ਨਾਂ ਯਾਦ ਰਖਣ ਲਈ ਇਕ ਨਿਕਾ ਜਿਹਾ ਕਦਮ ਜਾਂ ਉਪਰਾਲਾ ਕਿਹਾ ਜਾ ਸਕਦਾ ਹੈ । ਪ੍ਰੀਖਿਆ ਵਿਚ ਧਰੁਵਪਦ ਦੀ ਦੁਗਣ, ਚੌਗੁਣ ਕੀਤੀ ਤੇ ਖਤਮ, ਬਸ ਹੋ ਗਿਆ ਧਰੁਵਪਦ । ਦੂਜੇ ਪਾਸੇ ਖਿਆਲ ਨੂੰ ਕਾਫੀ ਦੇਰ ਸੁਣਿਆਂ ਜਾਂਦਾ ਹੈ । ਧਰੁਵਪਦ ਬਸ ਇਸ ਉਚ-ਸ਼੍ਰੇਣੀ ਦਾ ਗਾਨ ਤਾਂ ਹੈ ਪਰ ਕੇਵਲ ਜ਼ਬਾਨੀ ਜਾਂ ਲਿਖ ਕੇ ਤਾਰੀਫ ਕਰਨ ਲਈ । ਗਾਨ ਜਾਂ ਸੁਨਣ ਲਈ ਨਹੀਂ । ਧਰੁਵਪਦ ਵੀ ਖਿਆਲ ਦੀ ਤਰ੍ਹਾਂ ਵਿਸਥਾਰ ਨਾਲ ਗਾਇਆ ਜਾ ਸਕਦਾ ਹੈ । ਜੇ ਇਹ ਕਿਹਾ ਜਾਵੇ ਕਿ ਖਿਆਲ ਦੀ ਉਤਪਤੀ ਹੀ ਧਰੁਵਪਦ ਤੋਂ ਹੋਈ ਹੈ ਤਾਂ ਕੋਈ ਗ਼ਲਤ ਗਲ ਨਹੀਂ । ਧਰੁਵਪਦ ਨੂੰ ਜ਼ਿੰਦਾ ਰਖਣਾ ਚਾਹੁੰਦੇ ਤਾਂ ਹਨ ਪਰ ਉਪਰਾਲਾ ਨਹੀਂ ਕੀਤਾ ਜਾ ਰਿਹਾ ਹੈ । ਹੋ ਸਕਦਾ ਹੈ ਕਿ ਇਹ ਵਿਚਾਰਾ ਬਿਨਾ ਪਾਣੀ ਦੇ ਹੀ ਮਰ ਜਾਵੇ । ●

# ਖੇਡਾਂ

—ਨਰਾਇਣ

1976 ਦਾ ਸਾਲ ਬੀਤ ਚੁਕਾ ਹੈ । ਇਸ ਸਾਲ ਦੌਰਾਨ ਭਾਰਤ ਨੇ ਖੇਡਾਂ ਵਿਚ ਕਿੰਨੀ ਕੁ ਕਾਮਯਾਬੀ ਹਾਸਲ ਕੀਤੀ, ਆਓ ਇਸ ਗੱਲ ਦਾ ਵਿਵੇਚਨ ਕਰੀਏ । ਇਹ ਨਿਸ਼ਚਿਤ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ 1976 ਦਾ ਸਾਲ ਖੇਡਾਂ ਵਿਚ ਭਾਰਤ ਦੇ ਦ੍ਰਿਸ਼ਟੀਕੋਣ ਤੋਂ ਅਛਾ ਸਾਲ ਨਹੀਂ ਕਿਹਾ ਜਾ ਸਕਦਾ । ਭਾਰਤ 1975 ਦਾ ਵਿਸ਼ਵ ਹਾਕੀ ਕੱਪ ਵਿਜੇਤਾ 1976 ਓਲੰਪਿਕ ਵਿਚ ਕੇਵਲ ਸਤਵੇਂ ਨੰਬਰ ਤੇ ਆ ਸਕਿਆ । ਕੋਈ ਸੋਚ ਵੀ ਨਹੀਂ ਸੀ ਸਕਦਾ ਕਿ ਭਾਰਤ ਹਾਕੀ ਵਿਚ ਐਨੀ ਬੁਰੀ ਤਰ੍ਹਾਂ ਮਾਰ ਖਾ ਜਾਏਗਾ । ਇਥੇ ਹੀ ਬੱਸ ਨਹੀਂ । ਪਾਕਿਸਤਾਨ ਵਿਚ ਹੋਏ ਜਿਨਾਹ ਹਾਕੀ ਟੂਰਨਾਮੈਂਟ ਵਿਚ ਵੀ ਭਾਰਤ ਸੈਮੀ ਫਾਈਨਲ ਵਿਚ ਨਾ ਪਹੁੰਚ ਸਕਿਆ । ਪਹਿਲਾਂ ਮਲੇਸ਼ੀਆ ਦੇ ਹੱਥੋਂ ਹਾਰ ਹੋਈ ਤੇ ਫਿਰ ਪਾਕਿਸਤਾਨ ਨੇ 5—0 ਨਾਲ ਭਾਰਤ ਨੂੰ

ਹਰਾ ਕੇ ਆਪਣੀ ਪ੍ਰਵੀਣਤਾ ਦਾ ਸਬੂਤ ਦਿਤਾ । ਇਹ ਸਾਲ ਨਿਸਚਿਤ ਰੂਪ ਵਿਚ ਭਾਰਤੀ ਹਾਕੀ ਵਾਸਤੇ ਵਾਟਰਲੂ ਹੀ ਸਾਬਤ ਹੋਇਆ ਹੈ। ਇਥੇ ਪੁਰਾਣੇ ਜ਼ਖਮਾਂ ਨੂੰ ਉਘੇੜਣ ਦਾ ਕੋਈ ਫਾਇਦਾ ਨਹੀਂ ਹੋਵੇਗਾ । ਪਰ ਇਥੇ ਇਹ ਕਹਿਣਾ ਵੀ ਅਨੁਚਿਤ ਨਹੀਂ ਹੋਵੇਗਾ ਕਿ ਭਾਰਤੀ ਹਾਕੀ ਸੰਘ ਅਜੇ ਵੀ ਸਚਾਈ ਵਲੋਂ ਅੱਖਾਂ ਮੀਟੀ ਬੈਠਾ ਹੈ ।

1976 ਵਿਚ ਹੀ ਭਾਰਤ ਬੈਡਮਿੰਟਨ ਵਿਚ ਮਲੇਸ਼ੀਆ ਨੂੰ 4—2 ਤੇ ਅਗੇ ਰਹਿਣ ਦੇ ਬਾਵਜੂਦ ਵੀ ਨਾ ਹਰਾ ਸਕਿਆ । 4—2 ਤੋਂ ਅਗੇ ਰਹਿਣ ਬਾਦ ਭਾਰਤ ਨੂੰ ਤਿੰਨਾਂ ਵਿਚੋਂ ਕੇਵਲ ਇਕ ਮੈਚ ਹੀ ਜਿਤਣਾ ਸੀ। ਪਰ ਮਾੜੀ ਕਿਸਮਤ ਹੀ ਕਹਿਣੀ ਪਏਗੀ ਕਿ ਇਹ ਮੈਚ ਭਾਰਤ ਦੇ ਹੱਥ ਨਾ ਲਗਾ ਅਤੇ ਭਾਰਤ ਥਾਮਸ ਕੱਪ ਟੂਰਨਾਮੈਂਟ ਵਿਚ ਮਲੇਸ਼ੀਆ ਨੂੰ ਹਰਾਉਂਦਾ ਹਰਾਉਂਦਾ ਆਪ ਖ਼ੁਦ ਹਾਰ ਗਿਆ ।

ਇਥੇ ਹੀ ਬਸ ਨਹੀਂ । ਭਾਰਤ ਦੇ ਹੀ ਪ੍ਰਸਿਧ ਟੈਨਿਸ ਖਿਡਾਰੀ ਵਿਜੇ ਅਤੇ ਆਨੰਦ ਅਮਿਥਰਾਜ. ਏਸ਼ੀਅਨ ਡੇਵਿਸ ਕਪ ਟੂਰਨਾਮੈਂਟ 1976 ਵਿਚ ਨਿਊਜ਼ੀਲੈਂਡ ਕੋਲੋਂ ਹਾਰ ਗਏ । ਫੁਟਬਾਲ ਵਾਲਿਆਂ ਨੇ ਵੀ ਕੁਝ ਘੱਟ ਨਹੀਂ ਕੀਤੀ। ਮਰਡੇਕਾ ਟੂਰਨਾਮੈਂਟ ਵਿਚ ਉਹਨਾਂ ਦੇ ਮਾੜੇ ਖੇਡ ਪ੍ਰਦਰਸ਼ਨ ਤੇ ਮਲੇਸ਼ੀਆ ਦੀਆਂ ਅਖਬਾਰਾਂ ਵਿਚ ਬਹੁਤ ਅਲੋਚਨਾ ਕੀਤੀ ਗਈ ।

ਤੇ ਹੁਣ ਰਹਿ ਗਈ ਕ੍ਰਿਕਟ । 1976 ਦੇ ਸ਼ੁਰੂ ਵਿਚ ਭਾਰਤੀ ਕ੍ਰਿਕਟ ਟੀਮ ਨਿਊਜ਼ੀਲੈਂਡ ਅਤੇ ਵੈਸਟ ਇੰਡੀਜ਼ ਦੇ ਦੌਰੇ ਤੇ ਗਈ । ਨਤੀਜਾ ਕੋਈ ਲੁਕਿਆ ਨਹੀਂ । ਨਿਊਜ਼ੀਲੈਂਡ ਵਿਰੁਧ ਭਾਰਤ ਨੇ ਇਕ ਮੈਚ ਜਿਤਿਆ, ਇਕ ਹਾਰਿਆ ਅਤੇ ਇਕ ਬਰਾਬਰ । ਵੈਸਟ ਇੰਡੀਜ਼ ਵਿਰੁਧ ਦੋ ਮੈਚ ਹਾਰੇ, ਇਕ ਬਰਾਬਰ ਅਤੇ ਇਕ ਜਿਤਿਆ । ਫਿਰ ਅਕਤੂਬਰ—ਨਵੰਬਰ ਵਿਚ ਨਿਊਜ਼ੀਲੈਂਡ ਨੇ ਭਾਰਤ ਦਾ ਦੌਰਾ ਕੀਤਾ । ਇਹ ਟੀਮ ਕੋਈ ਮਜ਼ਬੂਤ ਟੀਮ ਨਹੀਂ ਸੀ। ਭਾਰਤ ਨੇ ਇਸ ਨੂੰ ਤਿੰਨ ਮੈਚਾਂ ਦੀ ਸੀਰੀਜ਼ ਵਿਚ 2—0 ਨਾਲ ਹਰਾ ਦਿਤਾ ਤੇ ਹੁਣ ਇੰਗਲੈਂਡ ਦੀ ਟੀਮ ਟੋਨੀ ਗਰੇਗ ਦੀ ਅਗਵਾਈ ਹੇਠ ਭਾਰਤ ਦਾ ਦੌਰਾ ਕਰ ਰਹੀ ਹੈ । ਪਹਿਲਾ ਮੈਚ ਇੰਗਲੈਂਡ ਨੇ ਬੜੀ ਸੁਗਮਤਾ ਨਾਲ ਇਕ ਪਾਰੀ ਅਤੇ 25 ਦੌੜਾਂ ਨਾਲ ਜਿਤ ਲਿਆ ਹੈ । ਦੂਜਾ ਮੈਚ ਵੀ ਦਸ ਵਿਕਟਾਂ ਨਾਲ ਜਿੱਤ ਲਿਆ ਹੈ ।

1976 ਵਿਚ ਕੇਵਲ ਇਕ ਖਿਡਾਰੀ ਵਲੋਂ ਐਸਾ ਪ੍ਰਦਰਸ਼ਨ ਕੀਤਾ ਗਿਆ ਜਿਸ ਤੇ ਕਿ ਦੇਸ਼ ਨੂੰ ਮਾਣ ਕਰਨ ਦਾ ਮੌਕਾ ਮਿਲਿਆ। ਇਹ ਖਿਡਾਰੀ ਹੈ ਐਥਲੀਟ ਸ੍ਰੀ ਰਾਮ ਸਿੰਘ ਜੋ ਓਲੰਪਕ 1976 ਵਿਚ 800 ਮੀਟਰ ਦੀ ਦੌੜ ਵਿਚ ਤਮਗਾ ਜਿਤਦਾ ਜਿਤਦਾ ਰਹਿ ਗਿਆ ।

ਇਹ ਕੋਈ ਅਤਿਕਥਨੀ ਨਹੀਂ ਹੋਵੇਗੀ ਜੇਕਰ ਉਸ ਨੂੰ 1976 ਸਾਲ ਦਾ ਸਰਵ-ਸਰੇਸ਼ਟ ਖਿਡਾਰੀ ਕਿਹਾ ਜਾਵੇ । ਉਹਨੇ ਇਕ ਮਹਾਨ ਦੌੜ ਦੌੜੀ। ਦੌੜ ਦੇ ਸੈਮੀਫਾਈਨਲ ਵਿਚ ਉਹ ਹੋਰ ਤੇਜ਼ ਦੌੜਿਆ ਅਤੇ ਭਾਰਤੀ ਤੇ ਏਸ਼ੀਅਨ ਰਿਕਾਰਡ ਮਾਤ ਕਰ ਦਿਤੇ । ਉਹ ਕਿਉਂ ਦੌੜ ਜਿੱਤ ਨਾ ਸਕਿਆ । ਇਹ ਦਾ ਪ੍ਰਤੱਖ ਕਾਰਨ ਹੈ ਅੰਤਰ-ਰਾਸ਼ਟਰੀ ਮੁਕਾਬਲਿਆਂ ਵਿਚ ਹਿੱਸਾ ਲੈਣ ਦਾ ਅਭਾਵ । ਜੇਕਰ ਇਸਨੂੰ ਅੰਤਰ ਰਾਸ਼ਟਰੀ ਮੁਕਾਬਲਿਆਂ ਵਿਚ ਹਿੱਸਾ ਲੈਣ ਦਾ ਕਾਫੀ ਅਨੁਭਵ ਹੁੰਦਾ ਤਾਂ ਨਿਸ਼ਚਿਤ ਰੂਪ ਵਿਚ ਐਥਲੈਟਿਕਸ ਵਿਚ ਭਾਰਤ ਇਕ ਨੂੰ ਤਗਮਾ ਮਿਲ ਜਾਣਾ ਸੀ। ਇਥੇ ਦੂਸਰੇ ਦੌੜਾਕਾਂ ਹਰੀ ਸਿੰਘ ਅਤੇ ਸ਼ਿਵਨਾਥ ਸਿੰਘ ਦਾ ਟਾ ਵੀ ਵਰਨਣ ਕਰਨਾ ਪਵੇਗਾ ਕਿਉਂਕਿ ਉਨ੍ਹਾਂ ਦਾ ਪ੍ਰਦਰ-ਸ਼ਨ ਵੀ ਕਾਫੀ ਸੰਤੋਖਜਨਕ ਸੀ। ਉਨ੍ਹਾਂ ਨੇ ਤਹਿਰਾਨ ਅੰਤ੍ਰਰਾਸ਼ਟਰੀ ਮੁਕਾਬਲੇ ਅਤੇ ਜਿਨਾਹ ਦੀ ਯਾਦ ਵਿਚ ਹੋਏ ਮੁਕਾਬਲਿਆਂ ਵਿਚ ਬਹੁਤ ਚੰਗਾ ਪ੍ਰਦਰਸ਼ਨ ਕੀਤਾ। ਕੇਵਲ ਐਥਲੈਟਿਕਸ ਹੀ ਇਕ ਐਸਾ ਭਾਗ ਹੈ ਜਿਸ ਨਾਲ ਕਿ ਭਾਰਤ ਨੂੰ ਕੁਝ ਖੁਸ਼ ਹੋਣ ਦਾ ਮੌਕਾ ਮਿਲਦਾ ਹੈ ।

ਲਗਦੇ ਹੱਥ ਪੰਜਾਬ ਦੇ ਫੁਟਬਾਲ ਤੇ ਵੀ ਕੁਝ ਕਹਿ ਲਈਏ ਇਸ ਸਾਲ ਪੰਜਾਬ ਦੀਆਂ ਟੀਮਾਂ ਬੀ. ਐਸ. ਐਫ ਤੇ ਜੇ. ਸੀ. ਟੀ, ਨੇ ਡੀ. ਸੀ. ਐਮ. ਅਤੇ ਡੂਰੰਡ ਕਪ ਦੇ ਫਾਈਨਲ ਵਿਚ ਵਿਚ ਪ੍ਰਵੇਸ਼ ਕੀਤਾ । ਡੀ. ਸੀ. ਐਮ. ਟਰਾਫੀ ਬੀ. ਐਸ. ਐਫ ਨੇ ਦਖਣੀ ਕੋਰੀਆ ਦੀ ਹਿਓਨ-ਸਾਂਗ ਯੂਨੀਵਰਸਿਟੀ ਨਾਲ ਸੰਜੁਕਤ ਵਿਜੇਤਾ ਦੇ ਰੂਪ ਵਿਚ ਜਿਤੀ। ਡੂਰੰਡ ਕਪ ਬੀ. ਐਸ. ਐਫ. ਜਲੰਧਰ ਤੇ ਜੇ. ਸੀ. ਟੀ ਫਗਵਾੜਾ ਨੇ ਸੰਯੁਕਤ ਰੂਪ ਵਿਚ ਜਿਤੀ। ਇਨ੍ਹਾਂ ਦੋਨਾਂ ਟੂਰਨਾਮੈਂਟਾਂ ਵਿਚ ਪੰਜਾਬ ਦੀਆਂ ਇਹਨਾਂ ਟੀਮਾਂ ਨੇ ਬੰਗਾਲ ਦੀਆਂ ਚੋਟੀ ਦੀਆਂ ਟੀਆਂ ਨੂੰ ਮਾਤ ਦਿਤੀ । ਨਿਰਸੰਦੇਹ ਪੰਜਾਬ ਦੀ ਇਹ ਪ੍ਰਾਪਤੀ ਪ੍ਰਸੰਸਾ ਯੋਗ ਹੈ ਅਤੇ ਪੰਜਾਬ ਭਾਰਤ ਦੇ ਫੁਟਬਾਲ ਦੇ ਨਕਸ਼ੇ ਤੇ ਚੰਗੀ ਤਰ੍ਹਾਂ ਆ ਗਿਆ ਹੈ । ਆਸ ਕਰਨੀ ਚਾਹੀਦੀ ਹੈ ਕਿ ਇਸ ਖੇਡ ਨੂੰ ਹੋਰ ਵੀ ਖੜ੍ਹਾਵਾ ਮਿਲੇਗਾ । ਇਸ ਮੰਤਵ ਲਈ ਪੰਜਾਬ ਵਿਚ ਭਾਰਤੀ ਪੱਧਰ ਦਾ ਕੋਈ ਸਾਲਾਨਾ ਫੁਟਬਾਲ ਟੂਰਨਾਮੈਂਟ ਆਯੋਜਤ ਕਰਨਾ ਬਹੁਤ ਜ਼ਰੂਰੀ ਹੈ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 275938
Resi. : 213054

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬.

**Manufacturers & Suppliers of :**

**TUKRIDAR PRINTED SHAMIANAS & KANATS**

**FOR ALL KINDS, IN ATTRACTIVE AND GUARANTEED FAST COLOURS;**

**WOODEN & STEEL FURNITURE**

**PLEASE CONTACT**

# NAMDHARI AGENCIES

**2/2068 CHAH ANDARA,**

**(Behind Jubilee Cinema)**

**CHANDNI CHOWK, DELHI-110006**



ETG

BRAND





UNIVERSAL

JOINT

CROSS FOR ALL

TRUCKS &

CARS

MADE FROM

ALLOY STEEL



**M/S. M.I.S. AUTO INDUSTRIES**

H O. :
455, Gali Rajan Kalan Kashmere Gate,
DELHI-6 Phone : 588327
Factory : H-15, Bali Nagar, NEW DELHI.

ਮਰਦਾਵੇਂ ਸੂਟਾਂ ਅਤੇ ਕਮੀਜ਼ਾਂ ਦੇ:

ਕਪੜਿਆਂ ਵਾਸਤੇ

ਸਾਡੀਆਂ ਸੇਵਾਵਾਂ ਪ੍ਰਾਪਤ

ਕਰੋ

## ਨਾਮਧਾਰੀ ਕਲਾਥ ਇੰਪੋਰੀਅਮ

756, ਲਾਜਪਤ ਰਾਏ ਮਾਰਕੀਟ

ਦਿਲੀ-6

ਮਾਲਕ : ਸ: ਗੁਰਬਖਸ਼ ਸਿੰਘ ਨਰਿੰਦਰ ਸਿੰਘ

ਬੇਔਲਾਦ ਭੈਣਾਂ-ਭਰਾਵਾਂ ਨੂੰ

## ਜ਼ਰੂਰੀ ਸੂਚਨਾ

ਨਿਰਾਸ ਭਰਾਓ ! ਤੁਸੀਂ ਨਿਰਾਸ ਨਾ ਹੋਵੋ। ਈਸ਼ਵਰ ਨੇ ਚਾਹਿਆ ਤਾਂ ਤੁਹਾਡੀ ਝੋਲੀ ਦੋ ਮਹੀਨਿਆਂ ਅੰਦਰ ਖੁਸ਼ੀਆਂ ਨਾਲ ਭਰ ਦਿਆਂਗੇ। ਸਾਡਾ ਬੇਹੱਦ ਸਸਤਾ ਅਤੇ ਬਿਨਾਂ ਅਪ੍ਰੇਸ਼ਨ ਦੇ ਇਲਾਜ, ਜਿਸ ਨਾਲ ਅਨੇਕਾਂ ਭੈਣਾਂ ਸ਼ਾਦੀ ਦੇ 10 ਤੋਂ 24 ਸਾਲ ਬਾਦ ਔਲਾਦ ਵਰਗੀ ਨਿਆਮਤ ਪ੍ਰਾਪਤ ਕਰਕੇ ਆਪਣਾ ਘਰ ਸਵਰਗ ਬਣਾ ਚੁਕੀਆਂ ਹਨ, ਜਿਨ੍ਹਾਂ ਦੀਆਂ ਹਜ਼ਾਰਾਂ ਖ਼ੁਸ਼ੀ ਭਰੀਆਂ ਚਿਠੀਆਂ, ਬਚਿਆਂ ਸਮੇਤ ਫੋਟੋਆਂ ਸਮੇਤ ਪੂਰੇ ਪਤੇ ਦੇ ਸਾਡੇ ਹਸਪਤਾਲ ਵਿਚ ਅਜ ਵੀ ਮੌਜੂਦ ਹਨ। ਸਾਡੇ ਵਰਗਾ ਸ਼ਾਨਦਾਰ ਰਿਕਾਰਡ ਤੁਹਾਨੂੰ ਕਿਤੇ ਨਹੀਂ ਮਿਲੇਗਾ। **ਸਾਡਾ ਇਸ਼ਤਿਹਾਰ ਜਾ ਇਲਾਜ ਬੋਗਸ ਸਿਧ ਕਰਨ ਵਾਲਿਆਂ ਨੂੰ ਸਫਰ ਖਰਚ ਤੋਂ ਇਲਾਵਾ 200 ਰੁ: ਇਨਾਮ।** ਤੁਸੀਂ ਪਹਿਲਾਂ ਵੀ ਅਖਬਾਰਾਂ ਵਿਚ ਸਾਡੇ ਵਲੋਂ ਕੁਝ ਇਕ ਬਚਿਆਂ ਸਹਿਤ ਫੋਟੋ ਅਤੇ ਇਸ਼ਤਿਹਾਰ ਪੜ ਚੁਕੇ ਹੋਵੋਂਗੇ। ਸਾਡਾ ਇਲਾਜ 80 ਫੀਸਦੀ ਸਫਲ ਹੈ। 2 ਮਹੀਨੇ ਦੇ ਇਲਾਜ ਦਾ ਖਰਚਾ ਤਿੰਨ ਸੌ ਰੁਪਏ ਆਉਂਦਾ ਹੈ। ਬਿਨਾਂ ਸ਼ਕ ਤੁਸੀਂ ਛੇ ਵਾਰ ਥੋੜਾ ਥੋੜਾ ਕਰਕੇ ਦਵਾਈ ਲੈ ਸਕਦੇ ਹੋ।

ਕਮਜ਼ੋਰ ਮਰਦ ਹੋਣ ਜਾਂ ਔਰਤ, ਦੋਹਾਂ ਦੇ ਇਲਾਜ ਦੇ ਲਈ ਟੈਸਟ ਮਸ਼ੀਨ ਅਤੇ ਨਰਸ ਦਾ ਪ੍ਰਬੰਧ ਹੈ। ਮਸ਼ਵਰਾ ਮੁਫਤ। ਇਸਤਰੀ ਪੁਰਖ ਖੁਦ ਪਧਾਰਨ। ਪਹਿਲਾਂ ਪੂਰੀ ਤਸੱਲੀ ਕਰੋ ਫਿਰ ਇਲਾਜ ਕਰਾਓ। ਵਾਪਸੀ ਜਵਾਬ ਦੇ ਲਈ 25 ਪੈਸੇ ਵਾਲਾ ਲਿਫਾਫਾ ਜ਼ਰੂਰ ਭੇਜੋ।

ਖਾਰਿਸ਼, ਅਗਜ਼ੀਮਾ, ਸਿਕਰੀ, ਛਪਾਕੀ, ਦਾਦ, ਚੰਬਲ, ਬਵਾਸੀਰ, ਮਰੋੜ, ਖੂਨ ਦੀ ਕਮੀ, ਜੋੜਾਂ ਦਾ ਦਰਦ, ਦਮਾ ਅਤੇ ਕਮਜ਼ੋਰ ਬਚਿਆਂ ਦੇ ਅਸੀਂ ਸਪੈਸ਼ਲਿਸਟ ਹਾਂ। ਲਖਾਂ ਲੋਕ ਅਤੇ ਬਹੁਤ ਸਾਰੇ ਪਤਵੰਤੇ ਆਦਮੀ ਸਾਡੇ ਇਲਾਜ ਦੀ ਪ੍ਰਸੰਸਾ ਕਰ ਚੁਕੇ ਹਨ।

ਸਮਾਂ : 9 ਵਜੇ ਤੋਂ 2 ਵਜੇ ਤਕ – ਸ਼ਾਮੀ 4 ਵਜੇ ਤੋਂ 7 ਵਜੇ ਤਕ।

ਐਤਵਾਰ : ਸਵੇਰੇ 9 ਵਜੇ ਤੋਂ 2 ਵਜੇ ਤਕ।



ਵਹਿ ਸ੍ਰੀ ਵਾਹਿਗੁਰੂ ਜੀ ਕੀ ਫਤਿਹ

ਗੁਰੂ ਨਾਨਕ ਪ੍ਰਤਾਪ ਹਸਪਤਾਲ

ਬਾਜ਼ਾਰ ਬਸਤੀ ਗੁਜ਼ਾਂ ਜਲੰਧਰ

Guru Nanak Partap Hospital
Main Bazar Basti Guzan Jullundur





## ਗਣਰਾਜ ਦਿਵਸ

26 ਜਨਵਰੀ ਭਾਰਤ ਦੇ ਇਤਿਹਾਸ ਦਾ ਸੁਨਹਿਰੀ ਦਿਨ ਹੈ। ਸੰਨ 1950 ਵਿਚ ਇਸ ਦਿਨ ਭਾਰਤ ਨੇ ਸੰਪੂਰਨ ਖੁਦ ਮੁਖਤਿਆਰ ਸੱਤਾ ਪੂਰਣ ਦੇਸ਼ ਦੇ ਤੌਰ ਤੇ ਆਪਣਾ ਸੰਵਿਧਾਨ ਲਾਗੂ ਕੀਤਾ ਜਿਸ ਦੇ ਆਧਾਰ ਤੇ ਦੇਸ਼ ਵਿਚ ਚੋਣਾ ਹੋਈਆਂ ਤੇ ਭਾਰਤ ਵਿਚ ਜਮਹੂਰੀ ਪ੍ਰਣਾਲੀ ਦਾ ਮੁੱਢ ਬੱਝਾ : ਹਰ ਸਾਲ ਇਸ ਦਿਨ ਤੇ ਦਿਲੀ ਵਿਚ ਦੇਸ਼ ਦੀ ਸਭ ਤੋਂ ਪ੍ਰਭਾਵਸ਼ਾਲੀ ਫੌਜੀ ਪਰੇਡ ਹੁੰਦੀ ਹੈ ਅਤੇ ਰੰਗਾ ਰੰਗ ਸਭਿਆਚਾਰਕ ਪ੍ਰੋਗਰਾਮ ਹੁੰਦਾ ਹੈ ਜਿਸ ਨੂੰ ਵੇਖਣ ਲਈ ਹੁਮ ਹੁਮਾ ਕੇ ਜਨਤਾ ਪੁਜਦੀ ਹੈ, ਉਪਰੋਕਤ ਤਸਵੀਰ ਵਿਚ ਇਸ ਪਰੇਡ ਦਾ ਇਕ ਦ੍ਰਿਸ਼।



Registered : P/JL—76 MONTHLY WARIAM December, January 1977
Registered with the registrar of News Papers for India No. 26453/75



—ਇਹ ਹਨ ਸ਼ਮਾਂ ਆਜ਼ਾਦੀ ਦੇ ਪਤੰਗੇ—

17-18 ਜਨਵਰੀ 1872 ਨੂੰ ਮਾਲੇਰਕੋਟਲੇ ਦੇ ਮੈਦਾਨ ਵਿਚ ਨਾਮਧਾਰੀਆਂ ਨੇ ਤੋਪਾਂ ਸਾਹਮਣੇ ਉਡ ਕੇ ਅਦੁਤੀ ਸ[illegible]ਤ ਦਾ ਇਤਿਹਾਸ ਸਿਰਜਿਆ। ਪਟਿਆਲਾ ਅਤੇ ਨਾਭਾ ਰਿਆਸਤ ਦੀਆਂ 9 ਤੋਪਾਂ ਇਸ ਮਾਰੂ ਕੰਮ ਲਈ ਲੁਧਿਆਣ[illegible]ਦੇ ਅੰਗਰੇਜ਼ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਦੀ ਕਮਾਨ ਅਧੀਨ ਦੋ ਦਿਨ ਗੋਲੇ ਉਗਲਦੀਆਂ ਰਹੀਆਂ। ਵਰਿ[illegible]ਮ ਸਿੰਘ ਨਾਮੀ ਸਿੱਖ ਮਹਾਰਾਜਾ ਪਟਿਆਲਾ ਦਾ ਰਿਸ਼ਤੇਦਾਰ ਸੀ। ਜਦੋਂ ਉਸ ਨੂੰ ਇਸ ਬਹਾਨੇ ਛਡੇ ਜਾਣ ਦੀ ਆ[illegible]ਆ ਮਿਲੀ ਕਿ ਉਸ ਦਾ ਕੱਦ ਛੋਟਾ ਹੈ ਇਸ ਲਈ ਤੋਪ ਦੇ ਨਸ਼ਾਨੇ ਵਿਚ ਨਹੀਂ ਆਉਂਦਾ ਤਾਂ ਉਹ ਰੱਕੜ ਵਿਚੋਂ [illegible]ਂ ਕਠੀਆਂ ਕਰ ਕੇ ਪਤੁਲ ਬਨਾ ਕੇ ਉਪਰ ਖੜਾ ਹੋ ਗਿਆ ਤੇ ਸ਼ਹੀਦੀ ਪ੍ਰਾਪਤ ਕੀਤੀ। ਉਸੇ ਸ਼ਹੀਦੀ ਰੱਕੜ[illegible] ਤੇ ਬੀਤੇ ਮਈ ਮਹੀਨੇ ਵਿਚ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਪੁਜ ਕੇ ਸ਼ਹੀਦਾਂ ਨੂੰ ਸਰਧਾਂਜਲੀ ਭੇਟ ਕੀਤ[illegible] ਤੇ ਪੰਜਾਬ ਦੇ ਸੰਪੂਰਨ ਬਿਜਲੀਕਰਨ ਵਾਸਤੇ ਬਟਨ ਦਬਾਇਆ। ਇਸ ਮੌਕੇ ਤੇ ਪੰਜਾਬ ਦੇ ਮੁਖ [illegible]ਰੀ ਗਿਆਨੀ ਜ਼ੈਲ ਸਿੰਘ ਜੀ ਪ੍ਰਧਾਨ ਮੰਤਰੀ ਜੀ ਨੂੰ ਵਰਿਆਮ ਸਿੰਘ ਮੁਸੱਵਰ ਦਾ ਚਿਤਰਿਆ ਹੋਇਆ ਜ਼ੁਲਮ [illegible] ਵੀਰਤਾ ਦਾ ਚਿਤਰ ਦਿਖਾ ਰਹੇ ਹਨ। ਸ੍ਰੀਮਤੀ ਗਾਂਧੀ ਨੇ ਕਿਹਾ ਕਿ "ਨਾਮਧਾਰੀਆਂ ਦੀਆਂ ਕੁਰਬਾਨੀਆਂ ਦੀ ਕ[illegible]ੀ ਮੈਨੂੰ ਬਚਪਨ ਵਿਚ ਹੀ ਮੇਰੇ ਪਿਤਾ ਜੀ ਸੁਣਾਇਆ ਕਰਦੇ ਸਨ ਜਿਸ ਤੋਂ ਮੈਂ ਬਹੁਤ ਪ੍ਰਭਾਵਤ ਹੋਈ।"

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ[illegible]
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ਪ੍ਰਕਾਸ਼ਨ ਮਿਤੀ 10-1-1977